੧ ਓ ਸਤਿਗੁਰਪ੍ਰਸਾਦਿ ॥







# ਸੰਤ ਖਾਲਸਾ



ਕ੍ਰਿਤ ਸ੍ਰ: ਹਰਨਾਮ ਸਿੰਘ ਜੀ ਸੈਂਚ



ਮਿਲਨ ਦਾ ਪਤਾ:—ਮੈਨੇਜਰ ਸਤਿਜੁਗ ਸ੍ਰੀ ਭੈਣੀ ਸਾਹਿਬ

ਜ਼ਿਲ ਲੁਧਿਆਨਾ।

੧ਓ ਸਤਿਗੁਰ ਪ੍ਰਸਾਦਿ

# ਸੰਤ ਖਾਲਸਾ

## (ਅਰਥਾਤ) ਮੁਖ਼ਸਰ ਤਵਾਰੀਖ਼ ਨਾਮਧਾਰੀ



ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ ਸ੍ਰੀ ਭੈਣੀ ਸਾਹਿਬ ਵਿਚ ਛਪੀ।

ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਕਲਾਵਾਨ ਭਾਰੇ ਰੱਬੀ ਨੂਰ ਸਤਿਗੁਰ।
ਖਾਸਨ ਖਾਸ ਹੀ ਰੂਪ ਪ੍ਰਮਾਤਮਾ ਦੇ ਸ੍ਰਬ ਕਲਾ ਦੇ ਵਿਚ ਭਰਪੂਰ ਸਤਿਗੁਰ।
ਬਖਸ ਦੇਣ ਨਿਧਾਂ ਸਿਧਾਂ ਪ੍ਰੇਮੀਆਂ ਨੂੰ ਕਰਕੇ ਪਾਪ ਅਪਰਾਧਾਂ ਨੂੰ ਦੂਰ ਸਤਿਗੁਰ।
ਦਰਸ਼ਨ ਦਿੰਦਯਾਂ ਸਾਰ ਹਰਨਾਮ ਸਿੰਘਾ ਠੰਢ ਪਾਵਦੇ ਰਿਦੇ ਜਰੂਰ ਸਤਿਗੁਰ।

ਕਰਤਾ: ਹਰਨਾਮ ਸਿੰਘ ਸ਼ੇਰ ਬਗਲੀ ਕਲਾਂ ਡਾਕਖਾਨਾ ਖਾਸ ਜਿਲਾ ਲੁਦਿਹਾਨਾ




੧ ਓ ਸਤਿਗੁਰ ਪ੍ਰਸਾਦਿ ।



# ਸੰਤ ਖਾਲਸਾ





‡ਅਰਥਾਤ‡

## ਤਵਾਰੀਖ ਨਾਮਧਾਰੀ

ਕਲਜੁਗ ਮੇਂ ਸਤਿਜੁਗ ਵਰਤਾਊਂ । ਤਬੀ ਸ੍ਰੋਰਵਾ ਬਪ ਕਹਾਊਂ ॥

## ਜਿਸ ਵਿਚ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨਤੇ ਪ੍ਰਦੇਸ ਗਵਨ ਤਕ ਦੇ ਮੁਤਾਵਕ ਕ੍ਰਾਮਾਤਾਂ ਦੇ ਪਵਿਤ੍ਰ ਸਮਾਚਾਰ ਅਤੇ ਸਤਿਗੁਰੂ ਹਰੀ ਸਿੰਘ ਜੀ ਦੀਆਂ ਅਖੀਂ ਵੇਖੀਆਂ ਜਾਹਰੀਆਂ ਕ੍ਰਾਮਾਤਾਂ ਸ੍ਰੀ ਸਰਬ ਸ਼ਕਤੀਵਾਨ ਅਟੱਲ ਪ੍ਰਤਾਪੀ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਉਪਕਾਰ ਮਹਾਰਾਜ ਗੁਰਦਯਾਲ ਸਿੰਘ ਜੀ ਤੇ ਮਹਾਰਾਜ ਨਿਹਾਲ ਸਿੰਘ ਜੀ ਦੇ ਸੰਖੇਪ ਹਾਲ ਨਾਮਧਾਰੀ ਪੰਥ ਦੀ ਸ਼ੁਰੂ ਤੋਂ ਲੈ ਅੱਜ ਤੱਕ ਦੀ ਮੁਖਸਰ ਹਿਸਟ੍ਰੀ ਦਰਜ ਹੈ ।

‡‡ਕ੍ਰਤਾ ਤੇ ਪ੍ਰਕਾਸ਼ਕ‡‡

ਸੂ: ਹਰਨਾਮ ਸਿੰਘ ਜੀ ਸੈਰ ਪਿੰਡ ਬਗਲੀ ਕਲਾਂ ਡਾ: ਖਾਸ
ਜਿਲਾ ਲੁਦਿਹਾਨਾ

ਮੋਖ ਸਿਰਫ ।—)

---

ਸ੍ਰੀ 'ਸਤਿਗੁਰੂ ਰਾਮ ਹਰੀ' ਪ੍ਰੈਸ ਸ੍ਰੀ ਭੈਣੀ ਸਾਹਿਬ ਜਿਲਾ ਲੁਦਿਹਾਨਾ ਵਿਚ
ਬਲਵੰਤ ਸਿੰਘ ਮੈਨੇਜਰ ਦੇ ਪ੍ਰਬੰਧ ਨਾਲ ਛਪਿਆ ।

ੴਸਤਿਗੁਰਪ੍ਰਸਾਦਿ ॥

ਅਬ ਤਵਾਰੀਖ ਨਾਮਧਾਰੀ ਲਿਖਯਤੇ ਕ੍ਰਿਤ ਕਵਿ ਹਰਨਾਮ ਸਿੰਘ

ਪ੍ਰਮਾਤਮਾ ਦੀ ਸਿਫ਼ਤ

(ਬੈਤ ਯਾਨੇ ਬਿਜੇ ਦੰਡਕ ਛੰਦ)

ਸਕਲ ਸ੍ਰਿਸ਼ਟ ਕੇ ਸਾਜਨੇਹਾਰ ਜੇਹੜਾ ਨਿਰਾਕਾਰ ਹੈ ਪੁਰਖ ਅਕਾਲ ਓਹੀ
ਜਲਾਂ ਥਲਾਂ ਬ੍ਰਹਮੰਡ ਦੇ ਰਚਣ ਵਾਲਾ ਜੀਵ ਜੀਵ ਸੰਦਾ ਪ੍ਰਤਿਪਾਲ ਓਹੀ
ਪੂਰਣ ਪੁਰਖ ਪ੍ਰਮਾਤਮਾ ਰੱਬ ਸੱਚਾ ਦੀਨਾ ਨਾਥ ਅਕਾਲ ਦਿਆਲ ਓਹੀ
ਜ਼ੱਰੇ ਜ਼ੱਰੇ ਦੇ ਵਿਚ ਹਰਨਾਮ ਸਿੰਘਾ ਬਯਾਪ ਰਿਹੈ ਕ੍ਰਿਪਾਲ ਗੋਪਾਲ ਓਹੀ

ਸਤਿਗੁਰਾਂ ਅਗੇ ਅਰਜ

ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਤੇਰਾ ਨਾਮ ਲੈ ਕਲਮ ਉਠਾਂਵਦਾ ਹਾਂ
ਤੇਰੇ ਪੰਥ ਪਿਆਰੇ ਦਾ ਹਾਲ ਦੂਲੋ ਛੰਦਾ ਬੰਦੀ ਦੇ ਵਿਚ ਬਤਾਂਵਦਾ ਹਾਂ
ਅਪਨੇ ਕਾਜ ਤੂੰ ਆਪਹੀ ਸਿਰੇ ਚਾਹੜੀਂ ਜਸ ਆਪਦਾ ਹੀ ਦੂਲੋ ਗਾਂਵਦਾ ਹਾਂ
ਤਾਕਤ ਲਿਖਣ ਦੀਬਖਸ਼ ਹਰਨਾਮ ਸਿੰਘਨੂੰ ਤੇਰੇ ਚਰਨਾ ਤੇ ਸੀਸਝੁਕਾਂਵਦਾ ਹਾਂ

ਏਸ ਗ੍ਰੰਥ ਦੇ ਪ੍ਰਸੰਗ

ਸਤਿਗੁਰਰਾਮਸਿੰਘ ਜੋਤਅਕਾਲ ਦੀ ਨੇ ਲਿਆ ਬਾਰਵਾਂ ਧਾਰ ਅਵਤਾਰ ਜਿਕਣ
ਭੁਲੀ ਹੋਈ ਦੁਨੀਆਂ ਰਸਤੇ ਪੌਣ ਖਾਤ੍ਰ ਕੀਤੇ ਧਰਮ ਦੇ ਬਹੁਤ ਪ੍ਰਚਾਰ ਜਿਕਣ
ਖੇਲ ਖੇਲਨੇ ਲੀਏ ਮਹਾਰਾਜ ਦੂਲੋ ਨੌਕਰ ਹੋਏ ਲਾਹੌਰ ਦ੍ਰਬਾਰ ਜਿਕਣ
ਸੋਲਾਂਕਲਾ ਪੂਰਣ ਸਤਿਗੁਰ ਹੋਣ ਖਾਤ੍ਰ ਬਾਲਕ ਸਿੰਘ ਦੇਕਰੇ ਦੀਦਾਰ ਜਿਕਣ
ਨਾਮਦਾਨਭਗਤੀ ਸ਼ਕਤੀ ਬਖਸ਼ਕਰਕੇ ਖਲਕਤ ਰੁੜ੍ਹੀਜਾਂਦੀ ਦਿਤੀ ਤਾਰ ਜਿਕਣ
ਪੰਥ ਖਾਲਸਾ ਜਿਵੇਂ ਖ੍ਰਾਬ ਹੋਇਆ ਸੰਤ ਖਾਲਸੇ ਲਿਆ ਅਕਾਰ ਜਿਕਣ
ਸਾਕੇ ਕੋਟਲੇ ਦਾ ਸਾਰਾ ਹਾਲ ਦਸੂੰ ਭਾਣੇ ਸਤਿਗੁਰਾਂ ਦੀਏ ਗੁਜਾਰ ਜਿਕਣ
ਅੱਸੀ ਵੀਰ ਪਕੇ ਸਿਦਕੀ ਨਾਮਧਾਰੀ ਤੋਪਾਂ ਦਾਗ ਕਰਕੇ ਦਿਤੇ ਮਾਰ ਜਿਕਣ
ਬਿਨ ਮੁਕਦਮਾਂ ਚਲੇ ਸਜ਼ਾ ਦਿਤੀ ਕੀਤਾ ਨਹੀਂ ਇਨਸਾਫ ਸਰਕਾਰ ਜਿਕਣ
ਗੌਰਮਿੰਟ ਨੇ ਸਤਿਗੁਰੂ ਰਾਮ ਸਿੰਘ ਨੂੰ ਕੀਤਾ ਫੇਰ ਸਮੁੰਦਰੋਂ ਪਾਰ ਜਿਕਣ
ਪਕੇ ਸਿਖ ਸਿਦਕੀ ਬਲੀ ਬੀਰ ਬਾਂਕੇ ਭਾਰੇ ਜਿਸਮ ਤੇ ਦੁਖ ਸਹਾਰ ਜਿਕਣ
ਬਰਮੇ ਮੁਲਕ ਜਾਕੇ ਮਿਲੇ ਸਤਿਗੁਰਾਂ ਨੂੰ ਤਨ ਧਨ ਗੁਰ ਤੇ ਦਿਤੇ ਵਾਰ ਜਿਕਣ

ਫੇਰ ਮਿਲਣ ਖਾਤ੍ਰ ਸਚੇ ਸਾਹਿਬਾਂ ਨੇ ਕੀਤੇ ਸੰਗਤਾਂ ਨਾਲ ਕਰਾਰ ਜਿਕਣ
ਨਾਮਧਾਰੀਆਂ ਦੀ ਸੰਗਤ ਅਜਤੋੜੀ ਕਰਦੀ ਸਤਿਗੁਰਾਂ ਦਾ ਇੰਤਜ਼ਾਰ ਜਿਕਣ
ਛੋਟੇ ਭਾਈ ਮਹਾਰਾਜ ਦੇ ਹਰੀ ਸਿੰਘ ਜੀ ਫੜੀ ਪੰਥ ਦੀ ਹਥ ਮੁਹਾਰ ਜਿਕਣ
ਢਾਈ ਲਾਖ ਪਾਇਆ ਭੋਗ ਗ੍ਰੰਥ ਸਾਹਿਬ ਸਦਾ ਬਰਤ ਲਾਏ ਬੇਸ਼ੁਮਾਰ ਜਿਕਣ
ਪਿਛੋਂ ਫੇਰ ਮਹਾਰਾਜ ਪ੍ਰਤਾਪ ਸਿੰਘ ਜੀ ਹੋਏ ਸਤਿਗੁਰਾਂ ਦੇ ਗਦੀਦਾਰ ਜਿਕਣ
ਕੀਤੀ ਕੌਮ ਦੀ ਉਨਤੀ ਬਹੁਤ ਭਾਰੀ ਤਵਾਰੀਖ ਲਿਖਾਇ ਅਖਬਾਰ ਜਿਕਣ
ਭਾਰਤ ਵਰਸ਼ ਅੰਦ੍ਰ ਨਾਮਧਾਰੀਆਂ ਦੀ ਕੀਤੀ ਕੌਮ ਸਾਰੀ ਰੋਸ਼ਨਦਾਰ ਜਿਕਣ
ਰਿਧ ਸਿਧ ਵਾਲਾ ਅਕਲਵਾਨ ਭਾਰੀ ਹੈ ਏਹ ਮਹਾਰਾਜਾ ਬਰਕਤ ਦਾਰ ਜਿਕਣ
ਸਾਰੇ ਹਾਲ ਦਸੂ ਠਾਈ ਸਾਲ ਤੇ ਲਾ ਕਰੇ ਏਨ੍ਹਾਂ ਨੇ ਪਰੀ ਉਪਕਾਰ ਜਿਕਣ
ਕੁਛ ਕਹਾਲ ਮਹਾਰਾਜ ਗੁਰਦਯਾਲ ਸਿੰਘ ਦਾ ਲਿਖੂੰ ਹੋਏ ਭਾਰੇ ਅਕਲਦਾਰ ਜਿਕਣ
ਵਿਚਲੇ ਭਾਈ ਮਹਾਰਾਜ ਨਿਹਾਲ ਸਿੰਘ ਦਾ ਭਾਰਤਭੂਮ ਦੇ ਨਾਲ ਪਿਆਰ ਜਿਕਣ
ਜੀਵਨਕੌਰ ਅਤੇ ਫਤਹਕੌਰ ਮਾਤਾ ਬਰਕਤ ਵਾਨ ਦੋਵੇਂ ਸਿਫਤਦਾਰ ਜਿਕਣ
ਏਹ ਸਾਰੇ ਪ੍ਰਸੰਗ ਇਸ ਗ੍ਰੰਥ ਅੰਦ੍ਰ ਲਿਖੂੰ ਕੁਲ ਲਿਖਾਇ ਕਰਤਾਰ ਜਿਕਣ
ਤੱਤ ਕੱਢਕੇ ਲਿਖੂੰ ਹਰਨਾਮ ਸਿੰਘਾ ਨਾਮਧਾਰੀਆਂ ਦੇ ਸਮਾਚਾਰ ਜਿਕਣ

### ਏਸ ਗ੍ਰੰਥ ਦੇ ਪੜ੍ਹਨ ਦਾ ਫਲ

ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਦਾ ਨਿਸਚਾਧਾਰ ਕਰਕੇ ਪੜ੍ਹੂ ਹਾਲ ਜੇਹੜਾ
ਓਹ ਜੂਨ ਚੁਰਾਸੀ ਮੈਂ ਪਵੇਗਾ ਨਾ ਨਾਮਧਾਰੀਆ ਗੁਰੂ ਦਾ ਲਾਲ ਜੇਹੜਾ
ਨਰਕ ਵਿਚ ਨਾ ਗੁਰਾਂ ਦਾ ਸਿੰਘ ਜਾਵੇ ਪੜ੍ਹੇ ਸਤਿਗੁਰਾਂ ਦਾ ਹਾਲ ਚਾਲ ਜੇਹੜਾ
ਭਰੂ ਬਰਕਤਾਂ ਨਾਲ ਹਰਨਾਮ ਸਿੰਘਾ ਪੜ੍ਹੂ ਗ੍ਰੰਥ ਏਹ ਪ੍ਰੇਮ ਦੇ ਨਾਲ ਜੇਹੜਾ

### ਪ੍ਰਮਾਤਮਾਂ ਦੇ ਅਵਤਾਰ ਧਾਰਨ ਦਾ ਸਬਬ

ਪ੍ਰਿਥੀ ਏਸ ਉਤੇ ਜਦੋਂ ਭਾਰ ਪੈਂਦਾ ਰੱਬ ਧਾਰਦਾ ਤਦੋਂ ਅਵਤਾਰ ਕੋਈ
ਭੁਲੀ ਹੋਈ ਦੁਨੀਆਂ ਰਸਤੇ ਪਾਂਨ ਖਾਤ੍ਰ ਹੋ ਅਕਾਰ ਜਾਂਦਾ ਨਿਰਾਕਾਰ ਕੋਈ
ਏਸ ਵਕਤ ਵੀ ਲੋੜ ਅਵਤਾਰ ਦੀ ਸੀ ਦੂਰ ਕਰੇ ਔਗਣ ਅਤਯਾਚਾਰ ਕੋਈ
ਆਪਸ ਵਿਚ ਲੜਦੇ ਭਿੜਦੇ ਪਾਪ ਹੁੰਦੇ ਕੌਮਾਂ ਵਿਚ ਨਾ ਰਿਹਾ ਪਯਾਰ ਕੋਈ
ਸਿਖ ਕੌਮ ਸੁਹਣ ਤੋਲ ਤੀਲ ਹੋਈ ਮੁਠਾ ਬਨਕੇ ਲਊ ਸਵਾਰ ਕੋਈ
ਭਲਾ ਕਰਨ ਦੇ ਲੀਏ ਹਰਨਾਮ ਸਿੰਘਾ ਪ੍ਰਗਟ ਹੋਊਗੀ ਜੋੜ ਕ੍ਰਤਾਰ ਕੋਈ

### ਸਤਿਗੁਰਾਂ ਨੇ ਅਵਤਾਰ ਧਾਰਨਾ

ਸੰਮਤ ਠਾਰਾਂ ਸੋ ਸਾਲ ਬਹੱਤ੍ਰੇ ਦੀ ਮਾਘ ਪੰਚਮੀ ਸੁਦੀ ਪ੍ਰਧਾਨ ਸਮਝੋ
ਭੈਣੀ ਸਾਹਿਬ ਨਗ੍ਰ—ਜਿਲਾ ਲੁਦੇਹਾਣਾ ਰਾਮਗੜੀਆਂ ਦਾ ਖਾਨਦਾਨ ਸਮਝੋ
ਜਸਾ ਸਿੰਘ ਪਿਤਾ ਸਦਾ ਕੌਰ ਮਾਤਾ ਪ੍ਰਗਟ ਹੋਈਏ ਜੋਤ ਭਗਵਾਨ ਸਮਝੋ
ਜਾਮਾ ਬਾਰਵਾਂ ਧਾਰਜਾ ਸਤਿਗੁਰਾਂ ਨੇ ਹੋਈ ਰੋਸ਼ਨੀ ਚਮਕ ਜਹਾਨ ਸਮਝੋ
ਨਿਰਾਕਾਰ ਅਕਾਰ ਮੈ ਜੋਤ ਆਈ ਸਮਝ ਗਏ ਸਿਆਣੇ ਬੁਧੀਵਾਨ ਸਮਝੋ
ਦੁਨੀਆਂ ਵਿੱਚ ਭੁਲੇਖੇ ਦੇ ਪੌਣ ਖਾਤ੍ਰ ਜਾਲ ਬ੍ਰਹਮ ਮਾਇਆ ਵਿਤਾਨ ਸਮਝੋ
ਬਾਲ ਲੀਲਾ ਸਤਿਗੁਰਾਂ ਦੀ ਬਹੁਤ ਭਾਰੀ ਕਿਵੇ ਲਿਖਾਂ ਸਾਰਾ ਦਾਸਤਾਨ ਸਮਝੋ
ਪੁਸਤਕ ਵਧੂਗਾ ਲਿਖਾਂ ਜੇ ਹਾਲ ਸਾਰੇ ਛਪਣੇ ਬਹੁਤ ਔਖੇ ਸਾਰੇ ਬਜਾਨ ਸਮਝੋ
ਪੁਸਤਕ ਹੋਰ ਵਡੀ ਦੂਜੀ ਲਿਖ ਰਿਹਾ ਹਾਂ ਤਵਾਰੀਖ ਸਾਰੀ ਮੇਹਰਵਾਨ ਸਮਝੋ
ਛੋਟਾ ਗ੍ਰੰਥ ਰਚਜਾ ਤਤ ਸਾਰ ਉਸਦਾ ਹਾਲੇ ਏਸਨੂੰ ਕਰੋ ਪ੍ਰਵਾਨ ਸਮਝੋ
ਪਲਦੇ ਖੇਲਦੇ ਸਤਿਗੁਰੂ ਬਾਲ ਵਸਥਾ ਬਹੁਤ ਖੂਬਸੂਰਤ ਹੋਏਜ ਵਾਨ ਸਮਝੋ
ਬੀਸ ਬਰਸ ਦੇ ਹੋਏ ਹਰਨਾਮ ਸਿੰਘਾ ਪੂਰੇ ਜੁਆਨ ਭਾਰੇ ਬਲੀਵਾਨ ਸਮਝੋ

### ਬਾਹਰਵੇਂ ਜਾਮੇ ਬਾਬਤ ਤਵਾਰੀਖੀ ਪ੍ਰਮਾਣ

ਸੌ ਸਾਖੀ ਅਸਲੀ ਵਾਕ ਸਤਿਗੁਰਾਂ ਦੇ ਛਪੇ ਨਹੀ ਜੋ ਵਿਚ ਸੰਸਾਰ ਸਾਰੇ
ਨੰਦਲਾਲ ਸਰਬੰਗ ਫਕੀਰ ਜੀ ਨੂੰ ਕਹੇ ਦਸਮ ਗੁਰ ਬਚਨ* ਉਚਾਰ ਸਾਰੇ
ਅੰਤ੍ਰਯਾਮਤਾ ਸੇ ਸਮੇ ਦੇਖ ਅਗਲੇ ਵਾਕ ਮੁਖ ਥੋਂ ਕਰੇ ਵਿਚਾਰ ਸਾਰੇ
ਪੇਸ਼ੀਨਗੋਈ ਭਵਿਸ਼ਤੀ ਬਚਨ ਓਹੀ ਸੌ ਸਾਖੀ ਦੇ ਹੈਨ ਵਿਚਕਾਰ ਸਾਰੇ
ਬਹੁਤ ਢੂੰਡ ਅਸਲੀ ਮੈਨੇ ਪੜੀ ਸਾਖੀ ਹਰਫ ਹਰਫ ਵਾਂਚੇ ਨਿਗ੍ਹਾਮਾਰ ਸਾਰੇ
ਲਿਖੇ ਓਸ ਅੰਦ੍ਰ ਦਸਮੇ ਪਾਤਸ਼ਾਹ ਨੇ ਗੁਰੂ ਬਾਹਰਵੇ ਦੇ ਸਮਾਚਾਰ ਸਾਰੇ
ਇਕ ਹੋਰ ਸਾਖੀ ਵੱਡਾ† ਤੀਰਥੇ ਦੀ ਜੀਨੂੰ ਸਿਖ ਮਨਦੇ ਨਿਸਚਾਧਾਰ ਸਾਰੇ
ਜਾਮੇ ਬਾਰਵੇ ਦੀ ਬਾਬਤ ਓਸ ਅੰਦ੍ਰ ਸਾਫ ਸਾਫ ਲਿਖਿਐ ਕਈ ਵਾਰ ਸਾਰੇ
ਪੜੋ ਪੰਥ ਪ੍ਰਕਾਸ਼ ਨੂੰ ਖਾਲਸਾ ਜੀ ਛਪੇ ਜੋ ਅਡੀਸ਼ਨ ਪੈਹਲੀ ਵਾਰ ਸਾਰੇ
ਇਕ ਗ੍ਰੰਥ ਹੈ ਸੰਤ ਪ੍ਰਕਾਸ ਨਾਮੇ ਹਿੰਦੂ ਲੋਕ ਜਿਸਦੇ ਲਿਖਣ ਹਾਰ ਸਾਰੇ

---

* "ਰਾਮ ਸਿੰਘ ਹੋਏ ਮੇਰੋ ਨਾਮਾ। ਬਾਵੀ ਬਸ ਭੈਣੀ ਮੋ ਗਾਮਾ" ( ਸੌ ਸਾਖੀ )

† ੧੯੨੭ ਬਿ: ਨੂੰ ਏਹ ਸਾਖੀ ਹਰੀ ਪੁਰ ਨਾਮੇ ਪਿਡ ਜਿਲਾ ਫੀਰੋਜਪੁਰ ਵਿਚ ਤੀਰਥ ਪੱਟਣ ਤੇ ਲੋਹੇ ਦੇ ਸੰਦੂਕ ਚੋਂ ਲੀ ਸੀ ਅਜ ਤੱਕ ਹਰੀ ਪੁਰ ਗੁਰਦੁਆਰੇ ਵਿਚ ਮੌਜੂਦ ਹੈ ਦੇਖੋ ਤਵਾਰੀਖ ਗੁਰੂ ਖਾਲਸਾ ਭਾ: ੧ ਗੁਰੂ ੧੦ ਪੱਨਾ ੩੯੦

ਓਸ ਗ੍ਰੰਥ ਅੰਦ੍ਰ ਸਤਿਗੁਰ ਰਾਮਸਿੰਘ ਨੂੰ ਲਿਖਦੇ ਬਾਰਵਾਂ ਹੈਨ ਅਵਤਾਰ ਸਾਰੇ
ਭਾਈ ਬਾਲੇ ਵਾਲੀ ਵਡੀ ਜਨਮ ਸਾਖੀ ਛਾਪੇ ਛਪੇ ਜਿਸਦੇ ਪਥ੍ਰਦਾਰ ਸਾਰੇ
ਸਾਖੀ ਓਸ ਅੰਦ੍ਰ ਜਾਮੇ ਬਾਰਵੇਂ ਦਾ ਲਿਖ ਗਏ ਹਾਲ ਨਾਨਕ ਨਿਰੰਕਾਰ ਸਾਰੇ
ਤਵਾਰੀਖੀ ਪ੍ਰਮਾਣ ਹਰਨਾਮ ਸਿੰਘਾ ਦਿਤੇ ਲੋਕਾਂ ਦੇ ਗੋਸ਼ ਗੁਜ਼ਾਰ ਸਾਰੇ

ਸਤਿਗੁਰ ਰਾਮ ਸਿੰਘ ਜੀ ਦੀ ਨੌਕ੍ਰੀ ਅਤੇ ਅਚਾਨਕ ਕਰਾਮਾਤਾਂ

ਸੰਮਤ ਠਾਰਾਂ ਸੌ ਬਾਨਵੇਂ ਸਾਲ ਅੰਦ੍ਰ ਪਹੁੰਚੇ ਗੁਰੂ ਲਾਹੌਰ ਮੈ ਜਾਇ ਬੇਲੀ
ਕਾਬਲ ਸਿੰਘ ਨੇ ਸਤਿਗੁਰੂ ਰਾਮ ਸਿੰਘਦਾ ਦਿਤਾ ਫੌਜਮੈ ਨਾਮ ਲਿਖਾਇ ਬੇਲੀ
ਭਜਨ ਬੰਦਗੀ ਰਾਤ ਦਿਨ ਗੁਰੂ ਕਰਦੇ ਬ੍ਰਿਤੀ ਫੱਕਰਾਂ ਵਾਂਗ ਬਣਾਇ ਬੇਲੀ
ਓਹੀ ਸ਼ਕਲ ਸੂਰਤ ਛੌਣੀ ਵਿਚ ਰੈਹਕੇ ਸਦਾ ਪ੍ਰੇਟ ਕਵੈਦ ਕਰਾਇ ਬੇਲੀ
ਓਹੀ ਸ਼ਕਲ ਬਾਹਰ ਬੈਠੀ ਵਿਚ ਜੰਗਲ ਨਾਲ ਤਾਰ ਦੇ ਤਾਰ ਮਿਲਾਇ ਬੇਲੀ
ਖੇਲ ਖੇਲਦੇ ਰੱਬ ਭਗਵਾਨ ਦੂਲੋ ਮਾਨਸ ਜਨਮ ਅਕਾਰ ਮੈ ਆਇ ਬੇਲੀ
ਇਕ ਰੋਜ ਮਸਤੀ ਵਿਚ ਸਤਿਗੁਰਾਂ ਨੇ ਇਕ ਮਕਬਰੇ ਨੂੰ ਹਥ ਪਾਇ ਬੇਲੀ
ਸਣੇ ਪੀਰਖਾਨੇ ਸਾਰੇ ਮਕਬਰੇ ਨੂੰ ਫੜਕੇ ਜੜਾਂ ਤੇ ਦੀਆ ਹਲਾਇ ਬੇਲੀ
ਸਾਰਾ ਦਿਨ ਓਹ ਮਕਬਰਾ ਰਿਹਾ ਹਿਲਦਾ ਲੋਕ ਦੇਖਦੇ ਨਿਗ੍ਹਾ ਟਿਕਾਇ ਬੇਲੀ
ਇਕ ਰੋਜ ਗਿਆਰਾਂ ਤੰਬੂ ਟਪ ਗਏ ਸੀ ਐਸੇ ਗਜਬ ਦੀ ਛਾਲ ਲਗਾਇ ਬੇਲੀ
ਕਾਨ੍ਹ ਸਿੰਘ ਸੂਬੇਦਾਰ ਚੱਕਵਾਲਾ ਸਮਝ ਗਿਆ ਓਹ ਸ਼ਖਸ ਦਾਨਾਇ ਬੇਲੀ
ਕਈ ਕਰਾਮਾਤੀ ਕੰਮ ਸਤਿਗੁਰਾਂ ਨੇ ਕੀਤੇ ਫੌਜ ਮੈ ਸੈਹਜ ਸੁਭਾਇ ਬੇਲੀ
ਸਾਰੇ ਕਾਰਨਾਮੇ ਜੇਕਰ ਯਹਾਂ ਦਸਾਂ ਬਹੁਤ ਗ੍ਰੰਥ ਦਾ ਹੋਊ ਵਧਾਇ ਬੇਲੀ
ਮਸਤ ਸਤਿਗੁਰੂ ਰਹਿਣ ਹਰਨਾਮ ਸਿੰਘਾ ਚੋਜ ਲੋਕਾਂ ਨੂੰ ਰਹੇ ਦਿਖਾਇ ਬੇਲੀ

ਸਰਦਾਰ ਕਾਬਲ ਸਿੰਘ ਨੇ ਸਖਤੀ ਕਰਨੀ

ਇਕ ਰੋਜ ਮਹਾਰਾਜ ਨੇ ਕਾਨ੍ਹ ਸਿੰਘ ਦਾ ਪਟ ਪਾੜ ਦਿਤਾ ਕਰਦ ਨਾਲ ਜਾਣੋ
ਕਾਨ੍ਹ ਸਿੰਘ ਸਰਦਾਰ ਨੂੰ ਬਚਨ ਕੀਤਾ ਤੇਰੀ ਮੌਤ ਹਮਨੇ ਦਿਤੀ ਟਾਲ ਜਾਣੋ
ਸਤਿਗੁਰ ਮਸਤ ਹੋਕੇ ਬਚਨ ਬਹੁਤ ਕਰਦੇ ਪੂਰੇ ਕੁਲ ਹੁੰਦੇ ਤਤਕਾਲ ਜਾਣੋ
ਕਾਬਲਸਿੰਘ ਸਤਿਗੁਰਾਂਨੂੰਸਮਝ ਪਾਗਲਗੁਸੇਨਾਲ ਹੋਯਾ ਲਾਲੋ ਲਾਲ ਜਾਣੋ
ਮਾਇਆ ਬ੍ਰਮਦੀ ਜਾਲਦੇ ਵਿਚ ਫਸਕੇ ਲੀਲਾ ਸਮਝਯਾ ਨਹੀ ਅਕਾਲ ਜਾਣੋ
ਕਾਬਲ ਸਿੰਘ ਨੇ ਗੁਰ ਹਰਨਾਮ ਸਿੰਘਾ ਤੋਪ ਨਾਲ ਬੰਨ੍ਹੇ ਸੰਗਲ ਡਾਲ ਜਾਣੋ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਭਵਿਸ਼ਤ ਬਚਨ ਅਤੇ ਸ੍ਰ: ਕਾਬਲ ਸਿੰਘ ਨੂੰ ਸਰਾਪ

ਹਾਲ ਹੋਣ ਵਾਲੇ ਸੁਣੋ ਖਾਲਸਾ ਜੀ ਗੁਰੂ ਮੁਖ ਥੋਂ ਕੈਹਣ ਉਚਾਰ ਓਥੇ
ਭਾਰਾ ਨਾਲ ਅੰਗ੍ਰੇਜ਼ਾਂ ਦੇ ਯੁਧ ਹੋਊ ਮਚੂ ਮੁਦਕੀ ਮੇਘ ਲੂਘਾਰ ਓਥੇ
ਮਲੇਛ ਖਾਲਸਾ ਓਸ ਥਾਂ ਖਤਮ ਹੋਜੂ ਸੰਤ ਖਾਲਸਾ ਲਊ ਅਕਾਰ ਓਥੇ
ਮਲੀਏ ਮੇਟ ਹੋਵਨ ਕਾਰੋ ਵਾਰ ਸ਼ਾਹੀ ਜਾਊ ਟੁੱਟ ਲਾਹੌਰ ਦ੍ਰਬਾਰ ਓਥੇ
ਧੋਖਾ ਬਹੁਤ ਹੋਊ ਨਾਲ ਖਾਲਸੇ ਦੇ ਬੇਈਮਾਨ ਹੋਸਨ ਜਥੇਦਾਰ ਓਥੇ
ਸਰਸੋਂ ਜਗਾ ਬਾਰੂਦ ਦੀ ਵਹਾਂ ਆਵੇ ਸਿੰਘ ਜਿਤਕੇ,ਜਾਣਗੇ ਹਾਰ ਓਥੇ
ਜਿਸਦੇ ਨਾਲ ਮੈਂ ਬੰਨਿਆਂ ਤੋਪ ਏਹੀ ਕਾਬਲ਼ ਸਿੰਘ ਨੂੰ ਦੇਊਗੀ ਮਾਰ ਓਥੇ
ਸੁਣਕੇ ਬਚਣ ਭਵਿਸ਼ਤੀ ਸਤਿਗੁਰਾਂ ਦੇ ਡਰ ਗਏ ਫੌਜ ਦੇ ਸਿਪਾਸਲਾਰ ਓਥੇ
ਦਿਤੇ ਖੋਲ ਸਤਿਗੁਰੂ ਜੀ ਤੋਪ ਨਾਲੋਂ ਕਠੇ ਫੌਜ ਦੇ ਹੋਏ ਸਰਦਾਰ ਓਥੇ
ਓਸੇ ਰੋਜ ਸਤਿਗੁਰਾਂ ਦਾ ਤਵੀ ਖਾਤ ਹੋਇਆ ਫੌਜੀਆਂਨਾਲ ਤਕਰਾਰ ਓਥੇ
ਗੁਰੂ ਕੈਹਣ ਸਾਡੀ ਤਵੀ ਸੋਨੇ ਦੀ ਹੈ ਦੇਖੋ ਜਰਾ ਲੋਕੋ ਨਿਗਾਮਾਰ ਓਥੇ
ਸਿਰਫ ਗੁਰਾਂ ਦੇ ਕੈਹਣ ਦੀ ਡੇਰ ਹੀ ਸੀ ਲੋਹਾ ਬਣਾ ਸੋਨਾ ਇਕੋਵਾਰ ਓਥੇ
ਫੌਜੀ ਅਫਸਰਾਂ ਨੇ ਲੀਲਾ ਦੇਖ ਸਾਰੀ ਕੀਤੀ ਸਤਿਗੁਰਾਂ ਨੂੰ ਨਿਮਸ਼ਕਾਰ ਓਥੇ
ਸਮਝਗਏ ਸਭ ਭੇਤ ਹਰਨਾਮ ਸਿੰਘਾ ਏਹਤਾਂ ਬਾਰਵਾਂ ਗੁਰੂ ਅਵਤਾਰ ਓਥੇ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਭਵਿਸ਼ਤੀ ਬਚਨ ਪੂਰੇ ਹੋਣੇ

ਬਚਨ ਸਤਿਗੁਰਾਂ ਦੇ ਪੂਰੇ ਕੁਲ ਹੋਏ ਮਚੇ ਮੁਦਕੀ ਮੈ ਘਲੂਘਾਨ ਵੀਰੋ
ਭਾਰਾ ਨਾਲ ਅੰਗ੍ਰੇਜਾਂ ਦੇ ਯੁਧ ਹੋਇਆ ਰਿਹਾ ਬਹੁਤ ਦਿਨ ਗਰਮ ਮੈਦਾਨ ਵੀਰੋ
ਓਸੇ ਤੋਪ ਦੇ ਨਾਲ ਮੈਦਾਨ ਅੰਦ੍ਰ ਕਾਬਲ ਸਿੰਘ ਦੇ ਉਡੇ ਪਰਾਂਨ ਵੀਰੋ
ਸਰਸੋਂ ਜਗਾ ਬਾਰੂਦ ਦੀ ਔਣ ਲਗੀ ਜਥੇਦਾਰ ਹੋ ਗਏ ਬੇਈਮਾਨ ਵੀਰੋ
ਤੇਜਾ ਸਿੰਘ ਬਾਮਣ ਬੇਈਮਾਨ ਹੋਯਾ ਏਸ ਜੰਗ ਦਾ ਵਹੀ ਪ੍ਰਧਾਨ ਵੀਰੋ
ਜਦ ਵਾੜ ਹੀ ਖੇਤ ਨੂੰ ਖਾਣ ਲਗੀ ਦਸ ਫੇਰ ਕੀ ਕਰੂ ਕ੍ਰਿਸਾਨ ਵੀਰੋ
ਯਾਦ ਰਹੂ ਅੰਗ੍ਰੇਜਾਂ ਨੂੰ ਮੁਦਕੀ ਭੀ ਵਾਹੀ ਪੰਥ ਨੇ ਬਹੁਤ ਕ੍ਰਿਪਾਨ ਵੀਰੋ
ਫੌਜਾਂ ਜਿਤਕੇ ਅੰਤ ਨੂੰ ਹਾਰ ਗਈਆਂ ਲਿਆਕੇਤੇਗਦਾ ਗਜਬ ਤੁਫਾਨ ਵੀਰੋ
ਲਿਖਿਆ ਸ਼ਾਹ ਮਹੰਮਦ ਨੇ ਦੇਖ ਅਖੀਂ ਪੜੋ ਮੁਦਕੀ ਦਾ ਦਾਸਤਾਨ ਵੀਰੋ
ਪੂਰੇ ਗੁਰਾਂ ਦੇ ਬਚਨ ਹਰਨਾਮ ਸਿੰਘਾ ਪੰਜ ਸਾਲ ਪਿਛੋਂ ਹੋਏ ਆਨ ਵੀਰੋ

## ਕਵੀਸ਼ਰ ਵਲੋਂ

ਰਾਜ ਭਾਗ ਖੁਸਾ ਪੰਥ ਖਾਲਸੇ ਤੋਂ ਖਤਮ ਖਾਲਸਾ ਹੋਇਆ ਮਲੇਛ ਭਾਈ
ਬੇੜਾ ਗਰਕ ਕਰਦੀ ਆਈ ਸ਼ੁਰੂ ਤੋਂ ਹੀ ਆਪਸ ਵਿਚ ਦੀ ਫੁਟ ਹਮੇਸ਼ ਭਾਈ
ਜੁਗਾਂ ਜੁਗਾਂ ਦਾ ਰਾਜ ਏਹ ਹਿਦੂਆ ਦਾ ਜੈ ਚੰਦ ਕੀਤੀ ਪਟੀ ਮੇਸ਼ ਭਾਈ
ਪਿਛੋਂ ਫੇਰ ਬਾਬਰ ਲਿਆਂਦਾ ਫੁਟ ਨੇ ਹੀ ਹੋਏ ਦੇਸ ਮੇ ਬਹੁਤ ਕਲੇਸ਼ ਭਾਈ
ਏਸ ਫੁਟ ਨੇ ਹਿੰਦ ਨੂੰ ਗਾਲ ਦਿਤਾ ਭਾਰਤ ਵਰਸ਼ ਹੋਇਆ ਤਵਾ ਦੇਸ਼ ਭਾਈ
ਗੈਰ ਕੌਮ ਦਾ ਰਾਜ ਹਰਨਾਮ ਸਿੰਘਾ ਹੋਇਆ ਕੁਲ ਸਾਰੇ ਦੇਸ਼ ਏਸ਼ ਭਾਈ

## ਕਵੀਸ਼ਰ

ਸਦਾ ਰਹੇ ਨਾ ਕਿਸੇ ਦੀ ਬਾਦਸ਼ਾਹੀ ਸਦਾ ਰਹਿਣ ਨਾ ਫੀਲ ਤੁਰੰਗ ਲੋਕੋ
ਸਦਾ ਜੋਰ ਅਕਬਾਲ ਭੀ ਨਹੀ ਰੈਹਦੇ ਸਦਾ ਨਹੀ ਰੈਹਦੇ ਭੁਖ ਨੰਗ ਲੋਕੋ
ਸਦਾ ਅਮਨ ਅਮਾਨ ਭੀ ਨਹੀ ਰੈਹਦੇ ਸਦਾ ਨਹੀ ਰੈਹਦੇ ਲਗੇ ਜੰਗ ਲੋਕੋ
ਸਦਾ ਦੁਖ ਕਲੇਸ ਨਾ ਸੁਖ ਰੈਹਦੇ ਰੱਬ ਰਹੇ ਨਾ ਸਦਾ ਇਕੰਗ ਲੋਕੋ
ਮਿਲਦ ਵਿਛੜਦੇ ਯਾਰ ਹਮੇਸ਼ ਰੈਹਦੇ ਸਦਾ ਨਹੀ ਰੈਹਦੇ ਸਾਥੀ ਸੰਗ ਲੋਕੋ
ਪੈਂਦਾ ਵਕਤ ਆਇਆ ਰਾਜੇ ਰਾਣਜਾਂ ਤੇ ਬਾਦਸ਼ਾਹ ਭੀ ਹੋਣ ਮਲੰਗ ਲੋਕੋ
ਚਕਰ ਹਲਟ ਸੰਸਾਰ ਦਾ ਪਿਆ ਘੁਮਦਾ ਸਮੇਂ ਬਦਲਦੇ ਰੰਗ ਬਰੰਗ ਲੋਕੋ
ਕਦੇ ਕੈਦ ਹੁੰਦੇ ਪੰਛੀ ਪਿੰਜਰੇ ਮੈ ਹਰੀ ਚੁਗੇ ਨਾ ਸਦਾ ਕੁਰੰਗ ਲੋਕੋ
ਖੇਲ ਖੇਲਦਾ ਰੱਬ ਬ੍ਰਹਮੰਡ ਅੰਦ੍ਰ ਬੁਰੇ ਭਲੇ ਸਾਰੇ ਓਧੇ ਢੰਗ ਲੋਕੋ
ਲਿਖਦਾ ਨਹੀ ਮੈ ਹੋਰ ਹਰਨਾਮ ਸਿੰਘਾ ਬਹੁਤਾ ਵਧਣ ਤੇ ਏਹ ਪ੍ਰਸੰਗ ਲੋਕੋ

## ਸ੍ਰੀ ਸਤਿਗੁਰੂ ਜੀ ਦੇ ਚੋਜ

ਇਕ ਰੋਜ ਸਤਿਗੁਰ ਲੰਘੇਜਾ ਰਹੇ ਸੀ ਇਕ ਹਲਟ ਚਲਦਾ ਮਾਰੋ ਮਾਰ ਜਲਦੀ
ਬਲਦ ਢਟਿਆਂ ਵਾਂਗ ਮਜਬੂਤ ਸੀਗੇ ਜੱਟ ਹੱਕਦਾ ਤੇਜ ਰਫਤਾਰ ਜਲਦੀ
ਝਟ ਪਟ ਸਤਿਗੁਰ ਦੌੜੇ ਹਲਟ ਵੰਨੀ ਅੰਤ੍ਰਯਾਮਤਾ ਨਾਲ ਵਿਚਾਰ ਜਲਦੀ
ਖਾਂਚ ਨਾਲ ਕ੍ਰਿਪਾਨ ਦੇ ਵੱਢ ਦਿਤੀ ਬਲਦ ਦੂਰ ਕੀਤੇ ਡੰਡਾ ਮਾਰ ਜਲਦੀ
ਜੱਟ ਸਤਿਗੁਰਾਂ ਦੇ ਪਿਛੇ ਪੈਣ ਲਗੇ ਕਠੇ ਹੋਇਕੇ ਕਈ ਗਵਾਰ ਜਲਦੀ
ਨਿਘਰ ਗਿਆ ਓਹ ਖੂਹ ਜਮੀਨ ਅੰਦ੍ਰਧ੍ਰਤੀ ਹਲਟ ਨੂੰ ਗਈ ਨਿਘਾਰ ਜਲਦੀ
ਦਿਤੇ ਬਲਦ ਬਚਾਇ ਕ੍ਰਿਸਾਨ ਨਾਲੇ ਕੀਤਾਸਤਗੁਰਾਂਬੜਾ ਉਪਕਾਰ ਜਲਦੀ

ਜੇਹੜੇ ਸਤਿਗੁਰਾਂ ਤੇ ਗੁਸੇ ਬਹੁਤ ਸੀਗੇ ਜਟ ਹੋ ਗਏ ਸ਼ੁਕ੍ਰਗੁਜਾਰ ਜਲਦੀ
ਜੱਟ ਕੈਹਨ ਸਾਨੂੰ ਏਨਾਂ ਰਖ ਦਿਤਾ ਸੰਮਝਗਏ ਏਹ ਭਾਣੇ ਦੀ ਕਾਰ ਜਲਦੀ
ਭਜਨ ਜੱਟਾਂ ਨੂੰ ਬਖਸ਼ ਹਰਨਾਮ ਸਿੰਘਾ ਓਥੋਂ ਹੋਏ ਅਲੋਪ ਕ੍ਰਤਾਰ ਜਲਦੀ

### ਸ੍ਰੀ ਸਤਿਗੁਰੂ ਜੀ ਦੀ ਅਚਾਨਕ ਕਰਾਮਾਤ

ਇਕ ਰੋਜ ਸਤਿਗੁਰ ਸਣੇ ਕਾਨ੍ਹਸਿੰਘ ਦੇ ਇਕ ਪਿੰਡ ਕੋਲੋਂ ਲੰਘੇ ਜਾਂਵਦੇ ਸੀ
ਮੁਰਦਾ ਜਲ ਰਿਹਾ ਲੋਕ ਰੋ ਰਹੇ ਸੀਗੇ ਧਿਆਨ ਸਿਵੇ ਕੰਨੀ ਗੁਰੂ ਪਾਂਵਦੇ ਸੀ
ਛਾਲ ਮਾਰਕੇ ਚਿਤਾ ਪਰ ਚੜ੍ਹੇਸਤਿਗੁਰਮੁਰਦਾ ਪਾਇ ਜਫੀ ਚੁਕ ਲਿਆਂਵਦੇ ਸੀ
ਖਫ਼ਨ ਤੱਕ ਨੂੰ ਭੀ ਦਾਗ ਲਗਜਾ ਨਾਂ ਸੀਤਲ ਅਗਨ ਨੂੰ ਗੁਰੂ ਕਰਾਂਵਦੇ ਸੀ
ਉਠ ਖੜ ਮੁਰਦੇ ਭਾਈ ਰਾਮ ਕਹਿਕੇ ਮੂਹੋਂ ਸਤਿਗੁਰੂ ਬਚਨ ਸੁਣਾਂਵਦੇ ਸੀ
ਮੁਰਦਾ ਜੀ ਪਿਆ ਲੋਕ ਹੈਰਾਨ ਹੋਏ ਚਰਨੀਲੋਕਗੁਰ ਦੀ ਡਿਗ ਜਾਂਵਦੇ ਸੀ
ਨਾਮ ਦਾਨ ਭਗਤੀ ਬਖਸ਼ੀਸਤਿਗੁਰਾਂਨੇ ਝੰਡਾ ਧਰਮ ਦਾ ਇਕ ਝੁਲਾਂਵਦੇ ਸੀ
ਬੁਰੇ ਕੰਮਾਂ ਤੇ ਵਰਜਕੇ ਲੋਕ ਸਾਰੇ ਰਸਤੇ ਧਰਮ ਦੇ ਗੁਰੂ ਚਲਾਂਵਦੇ ਸੀ
ਪਤਾ ਪੁਛਦੇ ਪਿੰਡ ਦੇ ਸਿਤਗੁਰਾਂ ਨੂੰ ਸਾਰੇ ਚਰਨਾਂ ਤ ਸੀਸ ਝੁਕਾਂਵਦੇ ਸੀ
ਪਤਾ ਦਸਜਾਂ ਬਾਝ ਹਰਨਾਮ ਸਿੰਘਾ ਗੁਰੂ ਝਟ ਅਲੋਪ ਹੋ ਆਂਵਦੇ ਸੀ

### ਇਨਸਾਨ ਦਾ ਫਰਜ਼

ਭੁਲੀ ਹੋਈਸ੍ਰਿਸਟੀਰਸਤੇ ਪੌਣਖਾਤ ਬਣਦਾ ਰੱਬ ਇਨਸਾਨਭਗਵਾਨਜੇਹੜਾ
ਏਹੀ ਫਰਜ ਇਨਸਾਨ ਦਾ ਜਗਤਉਤੇ ਕਰੇ ਬੰਦਿਆਂ ਨਾਲ ਐਹਸਾਨਜੇਹੜਾ
ਖਲਕਤ ਏਹ ਖੁਦਾਇਦਾ ਰੂਪ ਹੀ ਹੈ ਮਾਨਸ ਜਨਮ ਦੁਰਲਭ ਜਹਾਨਜੇਹੜਾ
ਓਹੀ ਮਰਦ ਤੂੰ ਸਮਝ ਹਰਨਾਮਸਿੰਘਾ ਮਦਤਕਰੇ ਇਨਸਾਨ ਇਨਸਾਨਜੇਹੜਾ

### ਬਾਬੇ ਬਾਲਕ ਸਿੰਘ ਜੀ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਮਿਲਾਪ

ਬਾਲਕ ਸਿੰਘ ਬਾਬਾ ਗੁਰੂ ਗਿਆਰਵਾਂ ਜੋਕਰਦਾ ਸਤਿਗੁਰਾਂਦੀ ਇੰਤਜਾਰ ਹਜਰੋਂ
ਏਧਰ ਗੁਰੂ ਲਹੌਰ ਦੀ ਛੋਣੀਆਂ ਤੋ ਜਾਣ ਲਈ ਹੋ ਗਏ ਤਿਆਰ ਹਜਰੋਂ
ਮਜਲੋ ਮਜਲ ਕਰਦੇ ਨਾਲ ਸੰਗਤਾਂ ਦੇ ਪਹੁਚਗਏ ਸਚੇ ਸਿਰਜਨਹਾਰ ਹਜਰੋਂ
ਮਿਲੇ ਦੂਰ ਆਕੇ ਰਾਮ ਸਿੰਘ ਜੀ ਨੂੰ ਬਾਲਕ ਸਿੰਘ ਜੀ ਰੂਪ ਕਰਤਾਰ ਹਜਰੋਂ
ਸੋਲਾਂ ਕਲਾਂ ਪੂਰਣ ਹੋਈਆਂ ਗੁਰੂ ਅੰਦ੍ਰ ਜੋਤ ਜੋਤ ਦੇ ਮਿਲਦਜਾਂ ਸਾਰ ਹਜਰੋਂ
ਦਸਮੇ ਪਾਤਸ਼ਾਹ ਦੀ ਚੀਜ ਸੌਂਪ ਦਿਤੀ ਭਾਰੀ ਲਾਇਕੇ ਇਕ ਦ੍ਰਬਾਰ ਹਜਰੋਂ

ਦੋਨੋਂ ਸਤਿਗੁਰਾਂ ਸਚਜਾਂ ਸਾਹਬਾਂ ਦੀ ਬਹੁਤ ਬਾਤਾਂ ਪਰ ਹੋਈ ਵਿਚਾਰ ਹਜਰੋਂ
ਬਾਲਕ ਸਿੰਘ ਜੀ ਤੇ ਗੁਰੂ ਰਾਮ ਸਿੰਘ ਦੇ ਭਾਰੀ ਬਹੁਤ ਹੁੰਦੇ ਰਹੇ ਪਿਆਰ. ਹਜਰੋਂ
ਭਾਰੀ ਲਗਦੇ ਰਹੇ ਦੀਵਾਨ ਓਥੇ ਸਿਦਕੀ ਸਿੰਘ ਪਹੁੰਚੇ ਬੇਸ਼ੁਮਾਰ ਹਜਰੋਂ
ਸਤਿਗੁਰ ਰਾਮ ਸਿੰਘ ਦੇ ਓਥੇ ਜਾਣ ਕਰਕੇ ਮਸ਼ਹੂਰ ਹੋ ਗਈ ਸੰਸਾਰ ਹਜਰੋਂ
ਨਾਲ ਗੁਰਾਂ ਦੇ ਗਏ ਲਹੌਰ ਤੇ ਜੋ ਸਾਡੇ ਬਾਪੂ ਜੀ ਦੇ ਰਿਸ਼ਤੇਦਾਰ ਹਜਰੋਂ
ਉਨਾਂ ਦਸਜਾ ਅਸਾਂ ਨੂੰ ਮੂਹ ਜਬਾਨੀ ਜਿਨ੍ਹਾਂ ਓਸ ਦਿਨ ਕਰੇ ਦੀਦਾਰ ਹਜਰੋਂ
ਸਾਡੀ ਭੈਣ ਦੇ ਸੌਹ੍ਰੇ ਦਾ ਬਾਪ ਗੜ੍ਹੀਓਂ ਕਾਹਨਸਿੰਘ ਭੀ ਗਿਆਸੁਦਾਰ ਹਜਰੋਂ
ਪੁਸਤਕ ਵਧੂਗਾ ਬਹੁਤ ਹਰਨਾਮ ਸਿੰਘਾ ਜੇਕਰ ਲਿਖਾਂ ਸਾਰੇ ਸਮਾਚਾਰ ਹਜਰੋਂ

ਕਰਾਮਾਤੀ ਜੌਹਰ

ਮਹਾਰਾਜ ਜਦ ਫੌਜ ਚੋਂ ਚਲੇ ਆਏ ਲੈਕੇ ਕੁਲ ਸੰਗੀ ਸਾਥੀ ਨਾਲ ਸਾਰੇ
ਬਿਨਾਂ ਨਾਮ ਕੱਟੇ ਚਲੇ ਗਏ ਕਿੱਕਣ ਫੌਜੀ ਕਰਨ ਅਫਸਰ ਹਾਲ ਹਾਲ ਸਾਰੇ
ਜਥਾ ਗੁਰੂ ਫੜਨੇ ਲੀਏ ਲਿਸਟ ਕੱਢੀ ਨਾਮ ਢੂੰਡ ਦੇ ਨਾਲ ਖਿਆਲ ਸਾਰੇ
ਨਾਮ ਆਰਮੀ ਲਿਸਟ ਚੋਂ ਨਹੀਂ ਮਿਲਿਆ ਮਾਰੇ ਕੁਲ ਦਫਤ੍ਰ ਟੋਲ ਟਾਲ ਸਾਰੇ
ਕਰਾਮਾਤ ਖੇਲੀ ਜਾਹਰੀ ਸਤਿਗੁਰਾਂ ਨੇ ਨਾਮ ਲਿਸਟ ਚੋਂ ਦੀਏ ਨਿਕਾਲ ਸਾਰੇ
ਸਦਾ ਰਹੇ ਹਾਜਰ ਹੁੰਦੇ ਨੌਕਰੀ ਮੈਂ ਕਰੀ ਨੌਕਰੀ ਥੀ ਕਈ ਸਾਲ ਸਾਰੇ
ਨਾਮ ਕਿਸੇ ਕਾਗਜ਼ ਉਤੇ ਨਹੀਂ ਮਿਲਿਆ ਅਫਸਰ ਹੋ ਗਏ ਦੇਖ ਕਮਾਲ ਸਾਰੇ
ਸਮਝ ਗਏ ਸਤਿਗੁਰਾਂ ਨੂੰ ਕਰਾਮਾਤੀ ਹੋਏ ਚੁਪ ਦਫ਼ਤਰ ਦੇਖ ਭਾਲ ਸਾਰੇ
ਸਤਿਗੁਰ ਚਲੇ ਆਏ ਭੈਣੀ ਸਾਹਿਬ ਵੰਨੀਂ ਛੱਡ ਨੌਕਰੀ ਆਲ ਜੰਜਾਲ ਸਾਰੇ
ਪਿਛਲੇ ਸਮਝ ਲਏ ਤੁਸੀਂ ਹਰਨਾਮ ਸਿੰਘਾ ਸੁਣਲੌ ਅਗੋਂ ਦੇਵੀਰ ਨੌ ਹਾਲ ਸਾਰੇ

ਦੁਨੀਆਂ ਦੇ ਭਲਾ ਕਰਨ ਖਾਤ੍ਰ ਸ੍ਰੀ ਸਤਿਗੁਰੂ ਜੀ ਦੀ ਵਿਚਾਰ

ਦੇਖੇ ਸਤਿਗੁਰਾਂ ਸ਼ਹਿਰ ਦਿਹਾਤ ਫਿਰਕੇ ਦੁਨੀਆਂ ਵਿਚ ਹੋ ਰਹੇ ਵਿਭਚਾਰ ਭਾਰੇ
ਰੱਬ ਭੁਲਿਆ ਛੁੱਟ ਗਈ ਭਜਨ ਬਾਣੀ, ਹੋਏ ਐਬਾਂ ਦੇ ਗਰਮ ਬਜਾਰ ਭਾਰੇ
ਪਏ ਪਾਪ ਹੁੰਦੇ ਦੁਨੀਆਂ ਵਿਚ ਸਾਰੇ, ਫਿਰ ਕੇ ਗੁਰਾਂ ਡਿਠੇ ਤਰਫ ਚਾਰ ਭਾਰੇ
ਬਿਚਲ ਗਏ ਸਭ ਸਿਲਸਲੇ ਪੰਥ ਦੇ ਭੀ ਫਿਰਕੇ ਕੁਲ ਦੇਖੇ ਨਿਗ੍ਹਾ ਮਾਰ ਸਾਰੇ
ਤੀਲਾ ੨ ਹੋਇਆ ਪੰਥ ਖਾਲਸੇ ਦਾ, ਉੱਡ ਗਏ ਇਤਫਾਕ ਪਿਆਰ ਭਾਰੇ

ਮਜ਼ਬੀ ਸ਼ਰਾ ਚੋਂ ਕਢੀਏ ਮਾਸ ਮਦਰਾ, ਏਹੀ ਪਾਪਾਂ ਦਾ ਮੂਲ ਸੰਸਾਰ ਸਾਰੇ
ਜੇਕਰ ਸਿਖਾਂ ਚੋਂ ਮਾਸ ਸ਼ਰਾਬ ਉਡ ਜੈ ਆਪ ਜਪਨਗੇ ਨਾਮ ਕਰਤਾਰ ਸਾਰੇ
ਰਸਤਾ ਦਸੀਏ ਕਿਵੇਂ ਹਰਨਾਮ ਸਿੰਘਾ ਸੋਚਣ ਲਗ ਪਏ ਗੁਰੂ ਵਿਚਾਰ ਭਾਰੇ

ਸੰਤ ਮਹੰਤ ਪੁਜਾਰੀਆਂ ਦੀ ਹਾਲਤ ਬਿਚਲ ਜਾਣੀ

ਰੱਬ ਰੂਪ ਮਹੰਤ ਜੋ ਸਾਧ ਸੀਗੇ ਭਲੇ ਪੁਰਸ਼ ਹੋ ਗਏ ਖਰਾਬ ਲੋਕੋ
ਪੂਜ ਨੀਕ ਪੁਜਾਰੀ ਜੋ ਮੰਦ੍ਰਾਂ ਦੇ ਖਾਣ ਲਗ ਪਏ ਮਾਂਸ ਸਰਾਬ ਲੋਕੋ
ਰੰਡੀ ਬਾਜ ਬਣ ਗਏ ਜਤੀ ਸਤੀ ਸਾਧੂ ਉਤ੍ਰ ਗਈ ਫੁਲਾਦ ਦੀ ਆਬ ਲੋਕੋ
ਨਾਚ ਵੇਸਵਾ ਦਾ ਸੁਣਦੇ ਨਸ਼ਾ ਪੀਕੇ ਭੁਜਦੇ ਮੰਦਰੀਂ ਮਾਸ ਕਬਾਬ ਲੋਕੋ
ਮੰਦ੍ਰ ਗੁਰਦੁਆਰੇ ਡੇਰੇ ਬਹੁਤ ਭਾਰੇ ਵਡੇ ਵਡੇ ਜੋ ਵਿਚ ਪੰਜਾਬ ਲੋਕੋ
ਦੌਲਤ ਮੰਦ ਮਹੰਤ ਹਰਨਾਮ ਸਿੰਘਾ ਬਾਦਸ਼ਾਹਾਂ ਦੇ ਬਾਗ ਸਬਾਬ ਲੋਕੋ

ਪੈਹਲੇ ਸੰਤ ਮਹੰਤ

ਦਿੰਦੇ ਲੋਕਾਂ ਨੂੰ ਧਰਮ ਦੀ ਸਿਖਿਆ ਥੇ ਪੈਹਲੇ ਸਾਧ ਮਹੰਤ ਗੁਨਵਾਨ ਵੱਡੇ
ਵਿਦਯਾਵਾਨ ਭਾਰੀ ਜਤੀ ਸਤੀ ਸਾਧੂ ਰਿਖੀ ਮੁਨੀ ਭਾਰੇ ਦਯਾਵਾਨ ਵੱਡੇ
ਸਾਧੂ ਖਾਲਸੇ ਪੰਥ ਦੇ ਥੰਮ੍ਹ ਹੀ ਥੇ ਸੰਤ ਸਿੰਘਾਂ ਦੇ ਰਖਦੇ ਛਾਨ ਵੱਡੇ
ਲੰਗਰ ਰਖਦੇ ਲਾਇ ਹਰਨਾਮ ਸਿੰਘਾ ਨਾਮ ਦਾਨ ਤੇ ਕਰਨ ਇਸਨਾਨ ਵੱਡੇ

ਨਿਹੰਗਾਂ ਸਿੰਘਾਂ ਮਹਾਂ ਸੂਰਬੀਰਾਂ ਦੀ ਹਾਲਤ

ਸੂਰਬੀਰ ਬਨ ਗਏ ਸਿੰਘ ਮਹਾਂ ਘੋਰੀ, ਕਦੇ ਕਰਨ ਨਾਂ ਮੂਲ ਇਸਨਾਨ ਕੋਈ
ਖਾਣਾ ਮਹਾਂ ਪ੍ਰਸ਼ਾਦ ਦਾ ਸ਼ੋਕ ਰਖਦੇ, ਮਾਰਨ ਬਕਰੇ ਨਾਲ ਕ੍ਰਿਪਾਨ ਕੋਈ
ਖਿਚੀ ਨਾਲ ਫਿਰਦੇ ਘੋੜੇ ਟੱਟੂਆਂ ਨੂੰ, ਮੁਰਗੇ ਬਕਰੇ ਪਾਲਦੇ ਆਨ ਕੋਈ
ਸੁੱਖਾ ਫੀਮ ਤੇ ਬਿਨਾਂ ਹਰਨਾਮ ਸਿੰਘਾ, ਬਚਿਆ ਸੈਆਂ ਚੋਂ ਹੋਊ ਜਵਾਨ ਕੋਈ

ਪਹਿਲੇ ਨਿਹੰਗ ਸਿੰਘ

ਪੰਥ ਖਾਲਸੇ ਚੋਂ ਨੰਬ੍ਰ ਇਕ ਜੋਧਾ, ਸਾਰੇ ਸੂਰਮੇ ਸਿੰਘ ਨਿਹੰਗ ਸੀਗੇ
ਧਨੀ ਤੇਗ ਦੇ ਗਤਕੇ ਬਾਜ ਭਾਰੇ, ਧਰਮੀ ਸ਼ਮਾਂ ਦੇ ਬੀਰ ਪਤੰਗ ਸੀਗੇ
ਨਾਂ ਸੀ ਸੂਰਮੇਂ ਹਾਰਦੇ ਯੁਧ ਵਿਚੋਂ, ਨੱਬੇ ਫੀ ਸਦੀ ਮਾਰਦੇ ਜੰਗ ਸੀਗੇ
ਧਰਮ ਯੁਧ ਦੇ ਵਿਚ ਹਰਨਾਮ ਸਿੰਘਾ, ਦਿੰਦੇ ਵਾਰ ਸਾਰੇ ਅੰਗ ਅੰਗ ਸੀਗੇ

ਏਸ ਵਕਤ ਦੇ ਜੰਗੀ ਖਾਲਸੇ ਦੀ ਹਾਲਤ

ਫੌਜੀ ਲੋਕ ਜੋ ਸੂਰਮੇਂ ਬਲੀ ਸੀਗੇ ਹਰਦਮ ਨਸ਼ੇ ਦੇ ਵਿਚ ਗਲਤਾਨ ਰੈਂਹਦੇ

ਸੂਰ ਮੁਰਗੀਆਂ ਬਕਰੇ ਸਿੰਘ ਖਾਕੇ ਐਬਾਂ ਸਾਰਿਆਂ ਵਿਚ ਪ੍ਰਧਾਨ ਰੈਂਹਦੇ
ਸਿਖ ਸਾਧ ਗ੍ਰੀਬਾਂ ਨੂੰ ਤੰਗ ਕਰਕੇ ਪਾਪੀ ਕੰਜਰਾਂ ਤੇ ਮੇਹਰਵਾਨ ਰੈਂਹਦੇ
ਪੰਜੇ ਐਬ ਸ਼ਰਈ ਹਰਨਾਮ ਸਿੰਘਾ ਤਤ ਖਾਲਸੇ ਵੀਰ ਬਲਵਾਨ ਰੈਂਹਦੇ

ਵਾਕ ਕਵੀਸ਼ਰ

ਬੇ ਇਨਸਾਫੀਆਂ ਕਰਨ ਸਰਦਾਰ ਲਗੇਸਿੰਘਾਂਸ਼ਾਹੀ ਏਹਤਦੋਂ ਮਸ਼ਹੂਰ ਹੋਈ
ਰੈਹਣੀਬੈਹਣੀਓਂਖਾਲਸੇਜਦੋਂ ਗਿਰਗਏ ਖੰਡੇ ਪਾਹੁਲ ਦੀਸ਼ਕਤਕਾਫੂਰ ਹੋਈ
ਕ੍ਰਿਯਾ ਕ੍ਰਮ ਜਦ ਧਰਮ ਈਮਾਨ ਹਿਲੇ ਬਰਕਤ ਖਾਲਸੇ ਪੰਥ ਚੋਂ ਦੂਰ ਹੋਈ
ਕੋਮਾਂ ਗੈਰਾਂ ਦੇ ਵਿਚ ਹਰਨਾਮ ਸਿੰਘਾ ਪੰਥ ਖਾਲਸੇ ਦੀ ਕੂਰ ਕੂਰ ਹੋਈ

ਪੇਹਲਾ ਜੰਗੀ ਖਾਲਸਾ

ਵਡੇ ਤੜਕਜੋਂ ਉਠ ਇਸ਼ਨਾਨ ਕਰਕੇ ਬਾਣੀ ਗੁਰਾਂ ਦੀ ਮੁਖੋਂ ਉਚਾਰਦੇ ਸੀ
ਜਤੀ ਸਤੀ ਬੇ ਖਾਲਸੇ ਬਲੀ ਜੋਧੇ ਅਪਣੇ ਧਰਮ ਉਤੇ ਜਾਨਾਂ ਵਾਰਦੇ ਸੀ
ਵੱਧ ਜੰਗ ਜੂ ਥੇ ਕੋਮਾਂ ਸਾਰੀਆਂ ਤੇ ਸਿੰਘ ਸੂਰਮੇ ਧਨੀ ਤਲਵਾਰ ਦੇ ਸੀ
ਨੇਕ ਖਾਲਸੇ ਬੀਰ ਹਰਨਾਮ ਸਿੰਘਾ ਧਰਮ ਜੁਧ ਚੋਂ ਕਦੇ ਨਾਂ ਹਾਰਦੇ ਸੀ

ਪਬਲਕ ਦੇ ਭਾਰੀ ਇਕੱਠ ਵਿਚ ਸਤਿਗੁਰਾਂ ਦਾ ਪਹਿਲਾ ਉਪਦੇਸ਼

ਮਾਨਸ ਜਨਮਦੁਰਲਭ ਹੈ ਵਿਚਦੁਨੀਆ ਏਹਨਾਂਜਨਮ ਮਿਲਦਾ ਵਾਰਵਾਰ ਲੋਕੋ
ਮਾਨਸ ਜਨਮ ਸਰੂਪ ਏਹ ਰੱਬ ਦਾ ਹੈ ਜੂਨਾ ਸਾਰੀਆ ਵਿਚ ਸਰਦਾਰ ਲੋਕੋ
ਏਸੇ ਜੂਨ ਅੰਦ੍ਰ ਮਿਲਦਾ ਰੱਬ ਨੂੰ ਹੈ ਮੋਖ ਮੁਕਤ ਮਿਲਦੀ ਏਸੇਵਾਰ ਲੋਕੋ
ਏਸੇ ਜਨਮ ਅੰਦ੍ਰ ਭਗਤ ਭਜਨ ਕਰਕੇ ਬਣਦੇ ਰਾਜੇ ਰਾਣੇ ਤਾਜਦਾਰ ਲੋਕੋ
ਸੁਚ ਸੋਧ ਰਖੋ ਕਰੋ ਭਜਨ ਬਾਣੀ ਮਾਨਸ ਜਨਮ ਲਾਹਾ ਖਟੋ ਭਾਰ ਲੋਕੋ
ਲੋਭ ਮੋਹ ਤਿਆਗੋ ਠਗੀ ਚੋਰ ਯਾਰੀ ਕਾਮ ਕ੍ਰੋਧ ਤੇ ਤਜੋ ਹੰਕਾਰ ਲੋਕੋ
ਛਡੋ ਮਾਸ ਮਦਰਾ ਕਰੋ ਜੀਵ ਰਖਯਾ ਬਣੋ ਦੇਵਤੇ ਪੁਰਖ ਦਾਤਾਰ ਲੋਕੋ
ਮਾਨਸ ਜਨਮ ਬੇਅਰਥ ਨਾ ਜਾਣ ਦੇਵੋ ਸਿਖਯਾ ਲਓ ਸਾਡੀ ਚਿਤਧਾਰ ਲੋਕੋ
ਦੇਵੋ ਤਿਆਗ ਬਿਦੇਸ ਦੇ ਕਪੜੇ ਨੂੰ ਕਰੋ ਖਦਰਾਂ ਨਾਲ ਪਿਆਰ ਲੋਕੋ
ਮੰਤ੍ਰ ਭਜਨ ਲੈਕੇ ਪੀਓ ਪਾਹੁਲ ਖੰਡਾ ਪਾਓ ਗੁਰੂ ਘਰ ਤੇ ਫਲਚਾਰ ਲੋਕੋ
ਸ੍ਵਾਸ ੨ ਪ੍ਰਮਾਤਮਾ ਜਪੋ ਵੀਰੋ ਮਾਨਸ ਜਨਮ ਦਾ ਏਹੀ ਉਪਕਾਰ ਲੋਕੋ
ਰਸਤਾ ਏਹ ਪ੍ਰਮਾਤਮਾ ਮਿਲਣ ਦਾ ਹੈ ਫੜੋ ਰਾਹ ਸਿਧਾ ਭੁਲਣਹਾਰ ਲੋਕੋ
ਦੁਨੀਆਂ ਏਹ ਸਰਾਂ ਮੁਸਾਫਰਾਂ ਦੀ ਰੈਨ ਕੱਟ ਲੈਣੀ ਮਿਲਕੇ ਯਾਰ ਲੋਕੋ

ਸੁਪਨੇ ਵਾਂਗ ਏਹ ਆਵਣਾ ਜਗਤ ਉਤੇ ਮਿਥਜ ਕੁਲਸਾਰੇ ਕਾਰੋਵਾਰ ਲੋਕੋ
ਫਸਕੇ ਭ੍ਰਮ ਦੀ ਮਾਇਆ ਦੇ ਜਾਲ ਅੰਦ੍ਰ ਬੰਦਾ ਹੋਂਵਦਾ ਪਿਆ ਖ੍ਵਾਰ ਲੋਕੋ
ਝੂਠੇ ਕੁਲ ਝੇੜੇ ਧੰਦੇ ਜਗਤ ਦੇ ਨੇ ਜਰਾ ਦੇਖ ਲੌ ਅੱਖ ਉਘਾਰ ਲੋਕੋ
ਨਾਂ ਕੋਈ ਕਿਸੇ ਦਾ ਪੁਤ੍ਰ ਨਾਂ ਪਿਉ ਨਾਰੀ ਨਹੀ ਕਿਸੇ ਦਾ ਕੋਈ ਪ੍ਵਾਰ ਲੋਕੋ
ਨਾਂ ਕੋਈ ਸਾਥ ਆਵੇ ਨਾਕੋ ਸਾਥ ਜਾਵੇ ਕੋਈ ਕਿਸੇਦਾ ਨਾ ਰਿਸ਼ਤੇਦਾਰ ਲੋਕੋ
ਭੁਲ ਗਈ ਭੁਲੇਖੇ ਦੇ ਵਿਚ ਦੁਨੀਆਂ ਦਿਤੀ ਮਤ ਹੰਕਾਰ ਨੇ ਮਾਰ ਲੋਕੋ
ਆਓ ਆਓ ਏਧਰ ਰਸਤੇ ਪਓ ਸਿਧੇ ਕਰੋ ਭਜਨ ਜਾ ਮਿਲੋ ਕਰਤਾਰ ਲੋਕੋ
ਐਵੇਂ ਨਾ ਗਵਾਵੋ ਮਾਨਸ ਜਨਮ ਹੀਰਾ ਕਰੋ ਯਾਦ ਸਾਈਂ ਸਿਰਜਨਹਾਰ ਲੋਕੋ
ਏਸ ਤ੍ਰਾਂ ਉਪਦੇਸ ਦੇ ਸਤਿਗੁਰਾਂ ਨੇ ਬੰਦੇ ਤਾਰ ਦਿਤੇ ਬੇਸ਼ੁਮਾਰ ਲੋਕੋ
ਨਾਮ ਰੂਪੀ ਜਹਾਜ ਹਰਨਾਮ ਸਿੰਘਾ ਭਵਜਲ ਸਾਗ੍ਰਾਂ ਚੋਂ ਦਿੰਦਾ ਤਾਰ ਲੋਕੋ

ਸੰਤ ਖਾਲਸਾ ਯਾਨੇ ਨਾਮਧਾਰੀ ਪੰਥ ਦੀ ਰਚਨਾ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਚਾਰ ਅਖਰਾ ਭਜਨ ਅਜ਼ਾਦ ਕਰਨਾ

ਪੰਜਾਂਪਯਾਰਿਆਂ ਤੇ ਅੰਮ੍ਰਿਤ ਆਪਛਕਕੇ ਪਿਛੋਂਪਯਾਰਿਆਂ ਤਾਂਈਛਕਾਇ ਦਿਤਾ
ਅੰਮ੍ਰਿਤ ਸੰਗਤਾਂ ਨੂੰ ਹਥੀਂ ਆਪ ਦੇਕੇ,ਭਜਨ ਕੰਨਾਂ ਦੇ ਵਿਚ ਸੁਨਾਇ ਦਿਤਾ
ਭਜਨ ਗੁਪਤ ਜਪਨਾਂ ਮੰਤ੍ਰ ਖਾਲਸਾ ਜੀ ਸੰਗਤ ਕੁਲ ਨੂੰ ਗੁਰਾਂ ਜਿਤਾਇ ਦਿਤਾ
ਬਾਣੀ ਸਾਰੀਆਂ ਦਾ ਏਹੀ ਮੂਲ ਮੰਤ੍ਰ ਤੱਤ ਕਢਕੇ ਤੁਸੇ ਫੜਾਇ ਦਿਤਾ
ਚਾਰਾਂਜੁਗਾਂਦਾਭਜਨਪ੍ਰਮਾਤਮਾਂਦਾ ਏਹੀ ਭਜਨ ਰਿਖੀਆਂਮੁਨੀਆਂ ਗਾਇ ਦਿਤਾ
ਏਹੀ ਭਜਨ ਕਰਕੇ ਮਿਲਦਾ ਰਬ ਸਚਾ ਰਸਤਾ ਸੁਰਗ ਦਾ ਤੁਸੇ ਬਤਾਇ ਦਿਤਾ
ਰਸਤੇ ਟੋਲਦੇ ਭੁਲਿਆਂਭਟਕਿਆਂ ਨੂੰ ਰਬ ਮਿਲਣ ਵਾਲੇ ਰਸਤੇ ਪਾਇ ਦਿਤਾ
ਭਵਜਲ ਲੰਘਣੇ ਲਈ ਹਰਨਾਮ ਸਿੰਘਾ ਨਾਮ ਰੂਪ ਜਹਾਜ ਬਣਾਇ ਦਿਤਾ

ਸ੍ਰੀ ਸਤਿਗੁਰਾਂ ਦੇ ਭਜਨ ਵਿਚ ਸ਼ਕਤੀ

ਦਿਤੇ ਭਜਨ ਜਦਸਤਿਗੁਰੂ ਰਾਮ ਸਿੰਘਨੇ ਤੁਰਤ ਲੋਕ ਸਾਰੇ ਸ਼ਕਤੀਵਾਨ ਹੋਏ
ਵਡੇ ਵਡੇ ਕੁਰਹਿਤੀਏ ਮਹਾਂ ਪਾਪੀ ਸਾਰੇ ਦੇਵਤੇ ਪੁਰਖ ਇਨਸਾਨ ਹੋਏ
ਕੋਈ ਖਾਸ ਸ਼ਕਤੀ ਸਤਿਗੁਰਬਖਸ਼ਦੇ ਸੀ ਬਹੁਤ ਲੋਕ ਓਦੋਂ ਬਕ੍ਰਤਵਾਨ ਹੋਏ
ਨਾਮ ਰੂਪ ਸ਼ਕਤੀ ਭਰੀ ਗਈ ਅੰਦ੍ਰ ਗਿਦੜ ਲੋਕ ਭੀ ਸ਼ੇਰ ਸਮਾਨ ਹੋਏ
ਨਸ਼ੇ ਨਾਮ ਦੇ ਵਿਚ ਵੈਰਾਗ ਕਰਕੇ ਕੂਕਾਂ ਮਾਰਦੇ ਮਸਤ ਮਸਤਾਨ ਹੋਏ
ਕੂਕਾਂ ਮਾਰਨੇ ਤੇ ਹੀ ਹਰਨਾਮ ਸਿੰਘਾ ਕੂਕੇ ਨਾਮ ਮਸ਼ਹੂਰ ਜਹਾਨ ਹੋਏ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਨਿਵਾਜੇ ਖਾਲਸਾ ਪੰਥ ਵਿਚ ਹੇਤ ਵਾਧਾ ਕਰਨਾਂ
ਯਾਨੇ ਅਨੰਦ ਮ੍ਰਯਾਦਾ ਚਲੌਣੀ

ਸਾਰੇ ਸਿਖ ਇਤਹਾਸ ਨੂੰ ਵੀਰ ਮੇਰੇ ਪੜਕੇ ਗੋਰ ਸੇ ਕਰੋ ਵਿਚਾਰ ਦੇਖੋ
ਏਹ ਅਨੰਦਾਂ ਦੀ ਰਸਮ ਹੈ ਤੁਰੀ ਕਿਥੋਂ ਏਸ ਬਾਤ ਕੰਨੀ ਨਿਗ੍ਹਾ ਮਾਰ ਦੇਖੋ
ਦਸੋ ਗੁਰਾਂ ਦੇ ਵਿਆਹ ਭੀ ਆਪ ਅਪਣੇ ਹੋਇ ਬੇਦਾਂ ਦੀ ਰੁਚੀ ਅਨੁਸਾਰ ਦੇਖੋ
ਵਜਾਹ ਚਲੇ ਆਏ ਹੁੰਦੇ ਵਾਂਗ ਪਹਿਲੇ ਜਿਵੇਂ ਗਏ ਥੇ ਬੇਦ ਉਚਾਰ ਦੇਖੋ
ਪੜ੍ਹੋ ਵਿਆਹ ਸਾਰੇ ਪੰਥ ਖਾਲਸੇ ਦੇ ਨਾਂ ਅਨੰਦਾਂ ਦਾ ਕਿਤੇ ਪ੍ਰਚਾਰ ਦੇਖੋ
ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਨੇ ਕਮੀ ਕਰੀ ਪੂਰੀ ਪੈਹਲੀਵਾਰ ਦੇਖੋ
ਲਾਵਾਂ ਕਢੀਆਂ ਗੁਰੂ ਗ੍ਰੰਥ ਵਿੱਚੋਂ ਰਸਮ ਕਰੀ ਪ੍ਰਚਲਤ ਸੰਸਾਰ ਦੇਖੋ
ਬਿਨਾਂ ਬ੍ਰਾਹਮਣਾਂ ਤੇ ਕਰਕੇਹਮਨਆਪੇ ਵਿਆਹ ਦੇ ਨਵੇਂ ਸਾਜੇ ਸੰਸਕਾਰ ਦੇਖੋ
ਕਿਸੇ ਗੁਰਾਂ ਨੇ ਨਾਂ ਏਹ ਰੀਤ ਤੋਰੀ, ਤੋਰੀ ਬਾਰ੍ਹਵੇਂ ਗੁਰੂ ਅਵਿਤਾਰ ਦੇਖੋ
ਅਸਾਂ ਪੜ੍ਹੇ ਇਤਹਾਸ ਸਭ ਖਾਲਸੇ ਦੇ ਸੁਣੇ ਕੁਲ ਕੌਮੀ ਸਮਾਚਾਰ ਦੇਖੋ
ਅੰਮ੍ਰਿਤ ਮਾਈਆਂ ਨੂੰ ਦੂਆ ਅਨੰਦ ਕਾਰਜ ਤੋਰੇ ਗੁਰਾਂ ਨੇ ਨਵੇਂ ਵਿਹਾਰ ਦੇਖੋ
ਤ੍ਰੱਕੀ ਪੰਥ ਦੀ ਕਰੀ ਹਰਨਾਮ ਸਿੰਘਾ ਗੁਰੂ ਬਾਰਵੇਂ ਨੇ ਮੇਹਰਧਾਰ ਦੇਖੋ

ਸਤਿਗੁਰਾਂ ਦੀ ਨਸੀਹਤ

ਬੁਤ ਪੀਰ ਖਾਨਾ ਭੈਰੋਂ ਅਤੇ ਗੁਗਾ, ਕੋਈ ਪੂਜਣੀ ਮੜ੍ਹੀ ਮੁਨਾਰ ਨਾਹੀਂ
ਭਵਾਂ ਮਿਲਣ ਹਕੂਮਤਾਂ ਬੜੇ ਔਧੇ, ਕਰਨੀ ਨੌਕਰੀ ਵਿਚ ਸ੍ਰਕਾਰ ਨਾਹੀਂ
ਲੀੜਾ ਨ ਬਦੇਸੀ ਕਦੇ ਭੁਲ ਪੌਣਾ, ਰੰਗੀ ਬੰਨਣ੍ਹੀ ਕਦੇ ਦਸਤਾਰ ਨਾਹੀਂ
ਕਾਮੀ ਬਹੁਤ ਲੋਭੀ ਬੰਦਾ ਕੋਮ ਘਾਤੀ, ਬੇਈਮਾਨ ਬਣਾਵਣਾਂ ਯਾਰ ਨਾਹੀਂ
ਕੁਠਾ ਮਾਸ ਸ਼ਰਾਬ ਨ ਜੈਜ਼ ਪੀਣੀ, ਨੜੀ ਮਾਰ ਕਰਨਾਂ ਰਿਸ਼ਤੇ ਦਾਰ ਨਾਹੀਂ
ਰਾਮ ਰਾਈਏ ਮਸੰਦੀਏ ਧੀਰ ਮਲੀਏ, ਕਰਨਾਂ ਏਨ੍ਹਾਂ ਦੇ ਨਾਲ ਵਿਹਾਰ ਨਾਹੀਂ
ਦੁਸ਼ਮਨ ਦੁਸਟ ਪਾਪੀ ਵੈਰੀ ਖਾਲਸੇ ਦੇ, ਪੌਣਾਂ ਏਨ੍ਹਾਂ ਦੇ ਨਾਲ ਪਿਆਰ ਨਾਹੀਂ
ਅਪਨੀ ਇਸਤ੍ਰੀ ਤੋਂ ਬਿਨਾਂ ਗੈਰ ਤ੍ਰਿਯਾ, ਸੁਪਨੇ ਵਿਚ ਵੀ ਭੋਗਨੀ ਨਾਰ ਨਾਹੀਂ
ਸ੍ਵਾਸ ਸ੍ਵਾਸ ਜਪਣਾ ਨਾਮ ਵਾਹਿਗੁਰੂ ਦਾ, ਵੇਲੇ ਕਿਸੇ ਭੀ ਦੇਣਾਂ ਵਿਸਾਰ ਨਾਹੀਂ
ਨਾਮਧਾਰੀਆ ਸਿੰਘ ਹਰਨਾਮ ਸਿੰਘਾ, ਕਰੇ ਕੋਈ ਭੀ ਵਿਸ਼ਾ ਵਿਕਾਰ ਨਾਹੀਂ

ਸੰਮਤ ੧੯੧੫ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸਾ ਪੰਥ ਵਿਚ ਹੋਰ ਵਾਧਾ ਕਰਨਾ

ਸਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਨੇ ਪੰਥ ਸਾਜਿਆ ਜਦੋਂ ਬਲਵਾਨ ਵੀਰੋ
ਮਾਈਆਂ ਬੀਬੀਆਂ ਦੇ ਰੈਹਤ ਰਖਣੇ ਨੂੰ ਕੋਈ ਖਾਸ ਨਾ ਕੀਆ ਐਲਾਨ ਵੀਰੋ
†ਮਰਦਾਂ ਵਾਂਗ ਪੰਜੇ ਕਕੇ ਰਖਣੇ ਨੂੰ ਮਾਈਆਂ ਲੀਏ ਨਾਂ ਕੀਆ ਪ੍ਰਵਾਨ ਵੀਰੋ
ਪਿਛੋਂ ਪੰਥ ਨੇ ਭੀ ਓਵੇਂ ਰਹਿਣ ਦਿੱਤਾ ਕੋਈ ਖਾਸ ਨਾਂ ਕੀਆ ਧਿਆਨ ਵੀਰੋ
ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਨੇ ਪੂਰੀ ਕਮੀ ਸਾਰੀ ਕੀਤੀ ਆਨ ਵੀਰੋ
ਮਾਈਆਂ ਬੀਬੀਆਂ ਦੇ ਕੱਛਾਂ ਪੈਹਨਣੇ ਨੂੰ ਜੋਰ ਸ਼ੋਰ ਸੇ ਕੀਆ ਫੁਰਮਾਨ ਵੀਰੋ
ਔਰਤ ਜਾਤ ਨੂੰ ਭੀ ਵਾਂਗੂੰ ਮਰਦ ਜਾਤੀ ਸਾਰੇ ਹੱਕ ਹਕੂਕ ਦਿਵਾਨ ਵੀਰੋ
ਅੰਮ੍ਰਤ ਖੰਡੇ ਦਾ ਬਖਸ਼ਣਾ ਔਰਤਾਂ ਨੂੰ ਰੈਹਤ ਬੈਹਤ ਦਾ ਬਖਸ਼ਕੇ ਦਾਨ ਵੀਰੋ
ਏਹ ਨਵਾਂ ਵਾਧਾ ਕਰਕੇ ਖਾਲਸੇ ਮੈਂ ਕੀਤਾ ਪੰਥ ਤੇ ਬੜਾ ਅਹਿਸਾਨ ਵੀਰੋ
ਦਿਤੀ ਰੈਹਤ ਰਖਾਇ ਹਰਨਾਮ ਸਿੰਘਾ ਮਰਦ ਨਾਰੀਆਂ ਇਕ ਸਮਾਂਨ ਵੀਰੋ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸਾ ਪੰਥ ਨੂੰ ਪਲਟਾ ਦੇਣਾ

ਤੱਤ ਖਾਲਸੇ ਤੇ ਫਰਕ ਕਈ ਪਾਕੇ ਦਿੱਤੇ ਨਵੇਂ ਹੀ ਰੂਲ ਚਲਾਇ ਬਹੁਤੇ
ਸ਼ਕਲ ਬਦਲ ਦਿਤੀ ਪੰਥ ਖਾਲਸੇ ਦੀ, ਸ਼ਸ਼ਤ੍ਰ ਗਲਾਂ ਤੋਂ ਦੀਏ ਲਹਾਇ ਬਹੁਤੇ
ਸੰਤ ਖਾਲਸਾ ਕਰ ਦੀਆ ਜੰਗੀਆਂ ਤੋਂ, ਰੂਪ ਦੇਵਤਾ ਦੀਏ ਬਣਾਇ ਬਹੁਤੇ
ਵਡੇ ੨ ਸਰਦਾਰ ਜਰਨੈਲ ਜੰਗੀ, ਮਾਸ ਖਾਣ ਤੇ ਦੀਏ ਛਡਾਇ ਬਹੁਤੇ
ਸੁੱਚ ਸੋਧ ਵਾਲੇ ਮੱਤ ਵੈਸ਼ਨੂੰ ਦੇ, ਦਿਤੇ ਖਾਲਸੇ ਨਵੇਂ ਸਜਾਇ ਬਹੁਤੇ
ਸਿੰਘਾਂ ਪਿੰਡਾਂ ਦੇ ਪਿੰਡ ਸਜਾਇ ਦਿਤੇ, ਨਾਮ ਦਾਨ ਦੇ ਸ਼ਕਤ ਦਿਖਾਇ ਬਹੁਤੇ
ਬਾਮ੍ਹਣ ਬਾਣੀਏ ਖਤ੍ਰੀ ਲੋਕ ਹਿੰਦੂ, ਹੁੱਕਾ ਪੀਣ ਤੇ ਦੀਏ ਹਟਾਇ ਬਹੁਤੇ
ਮੰਤ੍ਰ ਵਿਚ ਸਰੀਰ ਦੇ ਪਹੁੰਚਣੇ ਤੇ, ਮਸਤੀ ਵਿਚ ਜਾਂਦੇ ਲੋਕ ਆਇ ਬਹੁਤੇ
ਜ਼ਖਮੀ ਹੋਇ ਮਸਤਾਨੜੇ ਕੂਕ ਉਠੇ, ਸ਼ਕਤੀ ਨਾਮ ਰੂਪੀ ਗਏ ਖਾਇ ਬਹੁਤੇ
ਨਰਕ ਕੁੰਡ ਵਿਚੋਂ ਪਾਪੀ ਕਢ ਬੰਦੇ, ਭਿਸਤ ਸੁਰਗ ਮੇਂ ਦੀਏ ਪੁਚਾਇ ਬਹੁਤੇ
ਮੇਰੇ ਪਿਤਾ ਤਾਏ ਚਾਚੇ ਸਣੇ ਟੱਬਰ, ਪਹਿਲੇ ਪੂਰ ਹੀ ਪਾਰ ਲੰਘਾਇ ਬਹੁਤੇ
ਮੇਰੇ ਪਿਤਾ ਜੀ ਨੂੰ ਖਾਸ ਸਤਿਗੁਰਾਂ ਨੇ ਕੰਮ ਹੋਰ ਭੀ ਕਈ ਸਮਝਾਇ ਬਹੁਤੇ
ਮਾਲਾ ਪਾਈਸੀ ਗਾਤ੍ਰੇ ਤੇਗ ਦੀ ਥਾਂ, ਹੱਥੀਂ ਗੁੜਾਂ ਵਿਹਾਰ ਕਰਾਇ ਬਹੁਤੇ

† ਹਜ਼ੂਰ ਸਾਹਬ ਸਚ ਖੰਡ ਜੋ ਖਾਲਸੇ ਪੰਥ ਦੀ ਰੈਹਤ ਦਾ ਕੇਂਦ੍ਰ ਹੈ ਉਥੇ ਅੱਜ ਕੱਲ ਭੀ ਪਕੇ ਸਿੰਘਾਂ ਦੀ ਸਿੰਘਣੀਆਂ ਕਛਾਂ ਨਹੀਂ ਪਾਉਂਦੀਆਂ ਅਸਾਂ ਕੋਸ਼ਸ਼ ਸੇ ਦਰਯਾਫਤ ਕੀਤਾ ਹੈ ਸੰਤ ਲਖਾ ਸਿੰਘ ਜੀ ਸੰਤ ਅੰਹਦ ਸਿੰਘ ਜੀ ਖਟੜਾਂ ਵਾਲਿਆ ਨੇ ਖਾਸ ਓਥੇ ਜਾਕੇ ਦਰਯਾਫਤ ਕੀਤਾ ਹੈ

ਰਾਮ ਸਿੰਘ ਮਹਾਰਾਜ ਹਰਨਾਮ ਸਿੰਘਾ ਜੋਰ ਸ਼ਕਤ ਦੇ ਸਮੇਂ ਬਦਲਾਇ ਬਹੁਤੇ

ਨਵੇਂ ਪੰਥ ਦੀ ਕ੍ਰਿਯਾ

ਨਵੇਂ ਗੁਰਾਂ ਸਾਜੇ ਜੇੜ੍ਹੇ ਨਾਮਧਾਰੀ ਵਡੇ ਤੜਕਿਉਂ ਉਠ ਇਸ਼ਨਾਨ ਕਰਦੇ
ਸੁਚ ਸੋਧ ਰਖਦੇ ਖਦਰ ਪੋਸ਼ ਸਾਰੇ ਸ੍ਵਾਸ ਸ੍ਵਾਸ ਹੀ ਭਜਨ ਭਗਵਾਨ ਕਰਦੇ
ਅਸਲੀ ਦੇਵਤੇ ਰਿਖੀਨੇ ਨਾਮਧਾਰੀ ਹਰਦਮਪੁਰਖ ਅਕਾਲ ਦਾ ਧਿਆਨ ਕਰਦੇ
ਨਾਮ ਜਪਨ ਦਾ ਸਦਾ ਹਰਨਾਮਸਿੰਘਾ, ਸਤਿਗੁਰੁ ਵਿਚ ਉਪਦੇਸ਼ ਜਹਾਨਕਰਦੇ

੧੯੧੯ ਬਿਕ੍ਰਮੀ ਨੂੰ ਸਤਿਗੁਰਾਂ ਨੇ ਸ੍ਰੀ ਅੰਮ੍ਰਿਤਸਰ ਜੀ ਜਾਣਾ

ਪਹੁੰਚੇ ਸੁਧਾਸਰ ਮੈ ਗੁਰੂ ਰਾਮ ਸਿੰਘ ਜੀ ਨਾਲ ਸੰਗਤਾਂ ਦਾ ਭਾਰਾ ਜੋਰ ਸਮਝੋ
ਮੂਰ੍ਹੇ ਗੁਰਾਂ ਦੇ ਮਸਤ ਮਸਤਾਨੜੇ ਜੋ ਪੈਲ਼ਾਂ ਪਾਂਵਦੇ ਵਾਂਗ ਥੇ ਮੋਰ ਸਮਝੋ
ਪਹੁੰਚੇ ਵਿਚ ਪ੍ਰਕੰਮਿਆਂ ਬੀਰ ਬਾਂਕੇ ਕੀਰਤਨ ਸਬਦ ਦੀ ਬੰਨ੍ਹ ਘਨਘੋਰ ਸਮਝੋ
ਚੜ੍ਹਨ ਦਿਤੇ ਨਾਂ ਤਖਤ ਹਰਨਾਮ ਸਿੰਘਾ ਕਰਪੁਜਾਰੀਆਂ ਨੇ ਜੋਰ ਸ਼ੋਰ ਸਮਝੋ

ਪੁਜਾਰੀਆਂ ਮਹੰਤਾਂ ਨੇ ਸਤਿਗੁਰਾਂ ਨਾਲ ਬਦਸਲੂਕ ਕਰਨਾਂ

ਤੁਸੀਂ ਲੋਕ ਤਨਖਾਹੀਏ ਬਹੁਤ ਕੂਕੇ ਤਖਤ ਚੜ੍ਹਨ ਦਾ ਤੁਮੇ ਅਧਕਾਰ ਨਾਹੀ
ਪੜਦੇ ਤੁਸੀਂ ਕਲਾਮ ਹੋ ਮੁਸਲਮਾਨੀ ਨਾਲ ਹਿੰਦੂਆਂ ਤੇ ਥੋੜਾ ਪਿਆਰ ਨਾਹੀ
ਹਥੋਂ ਨਹੀ ਖਾਂਦੇ ਸਾਡੇ ਤੁਸੀ ਖਾਣਾ ਬਸਤ੍ਰ ਨੀਲ ਤੁਸੀਂ ਲੈਂਦੇ ਧਾਰ ਨਾਹੀ
ਥੋੜੇ ਸਿਖ ਕੂਕੇ ਥੋਨੂੰ ਗੁਰੂ ਮਨਦੇ ਕੋਈ ਬਾਰਵਾਂ ਗੁਰੂ ਅਵਿਤਾਰ ਨਾਹੀ
ਹੋਵੇ ਕੋਈ ਮਸਤਾਨਾ ਨਾਂ ਸਿਖ ਥੋੜਾ ਲਾਹੇ ਸਿਰ ਤੋਂ ਕੋਈ ਦਸਤਾਰ ਨਾਹੀ
ਯਾ ਤਾਂ ਲੁਆਵੇ ਤਨਖਾਹ ਹਰਨਾਮ ਸਿੰਘਾ ਨਹੀ ਆਵਣਾ ਫੇਰ ਦੁਬਾਰ ਨਾਹੀ

ਸ੍ਰੀ ਸਤਿਗੁਰਾਂ ਸੰਤ ਮਹੰਤ ਪੁਜਾਰੀਆਂ ਨੂੰ ਆਖਣਾਂ

ਮੰਤ੍ਰ ਸਤਿਗੁਰਾਂ ਦਾ ਪੜਦੇ ਭਜਨ ਕਰਦੇ ਛਡਜਾ ਸਿੱਖਾਂਦਾ ਨਹੀ ਸਲੂਕ ਕੋਈ
ਸੰਤ ਖਾਲਸਾ ਦੇਵਤੇ ਸਿੰਘ ਸਾਡੇ ਕਰਦਾ ਸਿੰਘ ਕੁਰੈਹਤ ਨਾ ਮੂਲ ਕੋਈ
ਥੋਨੂੰ ਪੰਥ ਕਢੂ ਧਕੇ ਮਾਰ ਏਥੋਂ ਯਾਦ ਰਖਣਾ ਬਚਨ ਮਾਕੂਲ ਕੋਈ
ਔਣ ਵਾਲਾ ਹੈ ਸਮਾਂ ਹਰਨਾਮ ਸਿੰਘਾ ਥੋਡੇ ਕੱਢਣੇ ਦਾ ਬਣੂ ਰੂਲ ਕੋਈ

ਕਵੀਸ਼ਰ

ਸਚੇ ਪਾਤਸ਼ਾਹ ਸਤਿਗੁਰੂ ਰਾਮਸਿੰਘ ਜੀ ਕਰਦੇ ਏਹ ਉਪਦੇਸ਼ ਗਿਆਨ ਸੀਗੇ
ਤਿਆਗੋ ਚੋਰੀ ਯਾਰੀ ਠਗੀ ਮਾਂਸ ਮਦਰਾ ਸਾਰੇ ਗੁਰਾਂ ਦੇ ਨੇਕ ਫੁਰਮਾਨ ਸੀਗੇ

ਓਹ ਲੋਕ ਜੇਹੜੇ ਖਿੜਦੇ ਸਤਿਗੁਰਾਂ ਤੇ ਪਾਪੀ ਪੁਰਸ਼ ਓਹ ਠੱਗ ਸ਼ੈਤਾਨ ਸੀਗੇ
ਚਾਲ ਚਲਨ ਮੰਦੇ ਖਾਂਦੇ ਮਾਂਸ ਮਦਰਾ ਐਬਾਂ ਸਾਰਿਆਂ ਵਿਚ ਪ੍ਰਧਾਨ ਸੀਗੇ
ਸਿਖਿਆ ਜ਼ੇਹਰਵਰਗੀ ਲਗਦੀਉਨਾਨੂੰ ਸੀਐਬੀ ਸਿਖਜੋ ਵਿਚ ਜਹਾਨ ਸੀਗੇ
ਪੈਗਏ ਵੈਰ ਓਹ ਲੋਕ ਹਰਨਾਮ ਸਿੰਘਾ ਜੇਹੜੇ ਕੌਮਘਾਤੀ ਬੇਈਮਾਨ ਸੀਗੇ

ਸ੍ਰੀ ਸਤਿਗੁਰਾਂ ਨੇ ਆਪਣੇ ਆਪ ਅਰਦਾਸ ਸੋਧਣੀ

ਸਾਧੂ ਸੰਤ ਮਹੰਤ ਪੁਜਾਰੀਆਂ ਨੇ ਸੋਧੀ ਗੁਰਾਂ ਦੀ ਨਹੀਂ ਅਰਦਾਸ ਭਾਈ
ਖੜੇ ਰਹੇ ਦਰਬਾਰ ਮੈ ਹਥ ਜੋੜੀ ਵਰਤੀ ਸਤਿਗੁਰਾਂ ਨੇ ਨਰਮੀ ਖਾਸ ਭਾਈ
ਕਿਸੇ ਤ੍ਰਾਂ ਪੁਜਾਰੀ ਭੀ ਨਹੀ ਮੰਨੇ ਆਖਰ ਸਤਿਗੁਰਾਂ ਹੋਇ ਨਿਰਾਸ ਭਾਈ
ਅਪਣੇ ਆਪ ਹੀ ਸੋਧ ਅਰਦਾਸ ਲਈ ਦਿਤੀ ਛੱਡ ਪੁਜਾਰੀਆਂ ਆਸ ਭਾਈ
ਆਪਣੇਆਪਹੀਦੇਗ ਵਰਤਾਇ ਦਿਤੀ ਸੰਗਤਬਹੁਤਥੀ ਗੁਰਾਂ ਦੇ ਪਾਸ ਭਾਈ
ਭੈਣੀ ਸਾਹਿਬ ਆਗਏ ਹਰਨਾਮ ਸਿੰਘਾ ਜਪਦੇ ਨਾਮ ਸਵਾਸ ਸ੍ਵਾਸ ਭਾਈ

੧੯੧੮ ਬਿ: ਵਿੱਚ ਸਤਿਗੁਰਾਂ ਦਾ ਮੈਣ ਦੁਆਬ ਦਾ ਦੌਰਾ ਅਤੇ ਗੰਗਾ ਜੀ ਦੀ ਸੈਰ

ਮੈਣ ਦੁਆਬ ਤੇ ਗੰਗਾ ਦੀ ਸੈਰ ਕਰਨੇ ਭੈਣੀਸਾਹਿਬ ਤੋਂ ਹੋਏ ਤਿਆਰ ਬੇਲੀ
ਬਗੁਲੀਗੰਡੂਆਂ ਵਿੱਚ ਨੂੰ ਗੁਰੂ ਲੰਘੇ ਡੇਗਾ ਖੰਨੇ ਮੈਂ ਲਿਆ ਉਤਾਰ ਬੇਲੀ
ਬਹੁਤ ਕੱਠ ਹੋਇਆ ਖੰਨੇ ਖਾਲਸੇ ਦਾ ਆਈਆਂ ਸੰਗਤਾਂ ਬਿਨਾਂ ਸ਼ੁਮਾਰ ਬੇਲੀ
ਚੁਨ੍ਹੀ ਮਛਲੀਆਂ ਵਿੱਚ ਪੜਾਉ ਕਰਦੇ ਗਏ ਸ਼ਹਿਰ ਅੰਬਾਲੇ ਨੂੰ ਤਾਰ ਬੇਲੀ
ਇਮਲੀ ਸ਼ਹਿਰ ਸਢੌਰੇ ਤੇ ਲਖਨੌਰੇ ਬੜੇ ਗੁਰਾਂ ਦੇ ਹੋਏ ਪ੍ਰਚਾਰ ਬੇਲੀ
ਤੂਬੀ ਅਤੇ ਕਪੂਹੀ ਤੇ ਮਾਹਵੇ ਮੈਂ ਭਾਰੀ ਗੁਰਾਂ ਦੇ ਹੋਏ ਦਰਬਾਰ ਬੇਲੀ
ਤਲਾਕੌਰ ਜੁੜੇ ਆਦਿਕ ਨਗ੍ਰਾਂ ਮੈਂ ਦਿੰਦੇ ਸਤਿਗੁਰੂ ਗਏ ਦੀਦਾਰ ਬੇਲੀ
ਪਹੁੰਚੇ ਸ਼ਹਿਰ ਜਗਾਧਰੀ ਸਤਿਗੁਰੂ ਜੀ ਵਾਂਗੂੰ ਗਾਜਿਆਂ ਦੇ ਡੇਰੇ ਦਾਰ ਬੇਲੀ
ਸਾਧ ਨਾਲ ਏਥੇ ਭਾਰੀ ਬਹਿਸ ਹੋਈ ਹਾਰ ਗਏ ਸਾਧੂ ਆਖਰ ਕਾਰ ਬੇਲੀ
ਧੀਮੋਂ ਅਤੇ ਕੜਕੌਲੀਤੇ ਤੁਗਲਪੁਰ ਨੂੰ ਦਰਸ਼ਨ ਗਏਦਿੰਦੇਮੇਹਰ ਧਾਰ ਬੇਲੀ
ਜਲਸੇ ਬਹੁਤ ਭਾਰੀਰੁੜਕੀ ਸ਼ਹਿਰ ਹੋਏਕਿਕਣ ਲਿਖਾਂਸਾਰੇ ਸਮਾਚਾਰ ਬੇਲੀ
ਪੁਸਤਕ ਵਧੂਗਾ ਲਿਖਾਂ ਜੇ ਹਾਲ ਸਾਰੇ ਜੇੜ੍ਹੇ ਪਿਤਾ ਜੀ ਗਏ ਉਚਾਰ ਬੇਲੀ
ਪਿੰਡਾਂ ਪਿੰਡਾਂਥਾਣੀਮਜਲੋਮਜਲ ਕਰਦੇਪਹੁੰਚੇਗੁਰੂਸਾਹਿਬ ਹਰਦਵਾਰ ਬੇਲੀ
ਏਥੇ ਹੋਯਾ ਕੀ ਹੋਰ ਹਰਨਾਮ ਸਿੰਘਾ, ਅਗੇ ਸੁਣੇਂ ਖਾਂ ਹੋਰ ਗੁਫਤਾਰ ਬੇਲੀ

ਸ੍ਰੀ ਸਤਿਗੁਰਾਂ ਦੇ ਚੋਜ

ਇੱਕ ਰੋਜ ਰੰਗਾ ਉਤੇ ਸਤਿਗੁਰਾਂ ਨੇ ਖੇਲ ਖੇਲਿਆ ਖੁਸ਼ੀ ਮੈਂ ਆਨ ਓਥੇ
ਇੱਕ ਬੜੀ ਭਾਰੀ ਚਿਖਾ ਤਿਆਰ ਕਰਕੇ ਕੀਤਾ ਮੁਖ ਬੋਂ ਏਹ ਫੁਰਮਾਨ ਓਥੇ
ਲਿਆਓ ਪਕੜ ਸਾਹਬੋ ਜੱਟੀ ਸਣੇਪੁਤ੍ਰ ਚਿਖਾਵਿੱਚਫੂਕੋ ਜਿਊਂਦੀ ਜਾਨ ਓਥੇ
ਸਾਹਬੋ ਪੱਧਰੀ ਦੀ ਹੁਕਮ ਪਾਇ ਗੁਰਦਾ ਪੇਸ਼ ਹੋਈ ਜੱਟੀ ਨਿਸਚਾਵਾਨ ਓਥੇ
ਗੁਰਾਂ ਹੁਕਮ ਦਿੱਤਾ ਬੈਠ ਚਿਤਾ ਉਤੇ ਤੇਰਾ ਅੱਜ ਕਰਨਾ ਇਮਤਿਹਾਨ ਓਥੇ
ਤੇਰੀ ਜਾਨ ਜਿਉਂਦੀ ਤੇਰੇ ਸਣੇ ਪੁੱਤ੍ਰ ਫੂਕ ਦੇਵਨੀ ਸਰੇ ਮੈਦਾਨ ਓਥੇ
ਜੋ ਕੁਛ ਅੰਤ ਦਾ ਬੋਲਣਾ ਚੱਲਣਾ ਹੈ ਜਲਦੀ ਬੋਲ ਖਾਂ ਵਿਚ ਦੀਵਾਨ ਓਥੇ
ਹੱਥ ਜੋੜਕੇ ਗਲੇ ਮੇ ਪਾਇ ਪੱਲੂ ਜੱਟੀ ਆਖਦੀ ਸੁਣੋਂ ਭਗਵਾਨ ਓਥੇ
ਜਿਸ ਰੋਜ ਤੇ ਗੁਰੂ ਦਾ ਸਿੰਘ ਸਜਦੈ ਬੰਦਾ ਖਾਕ ਨ ਪਾਕ ਇਨਸਾਨ ਓਥੇ
ਓਸੇ ਰੋਜ ਤੇ ਸਭੀ ਕੁਛ ਸਤਿਗੁਰਾਂ ਦਾ ਮਨ ਤਨ ਤੇ ਧਨ ਪਰਾਨ ਓਥੇ
ਜਿਕਣ ਚਾਹੇਂ ਤੂੰ ਕਰੀਂ ਕਰਤਾਰ ਦੂਲੋ ਸਾਡਾ ਕੁਛ ਹੈਨੀ ਜੋਰ ਤਾਨ ਓਥੇ
ਗੈਰ ਕੌਮ ਦੇ ਲੋਕ ਫਕੀਰ ਸਾਧੂ ਸਿਦਕ ਦੇਖਕੇ ਹੋਏ ਹੈਰਾਨ ਓਥੇ
ਚਿਤ ਵਿਚ ਤਾਂ ਗੁਰੂ ਜੀ ਖੁਸ਼ ਹੋਏ ਉਤੋਂ ਬੋਲਦੇ ਕੜਕ ਬਲਵਾਨ ਓਥੇ
ਚੱਲ ਚਿਖਾ ਉਤੇ ਬਾਤਾਂ ਫੇਰ ਮਾਰੀਂ ਸ਼ੈਦ ਰੱਬ ਹੋਵੇ ਮੇਹਰਬਾਨ ਓਥੇ
ਜੱਟੀ ਓਸ ਉਤੇ ਕੰਬਲ ਏਕ ਕਾਲੀ ਹਥੀਂ ਆਪਣੀ ਗੁਰੂ ਉੜ੍ਹਾਨ ਓਥੇ
ਚਿਤਾ ਵਿਚ ਬੈਠੀ ਜੱਟੀ ਸਣੇ ਬੱਚੇ ਦੇਖ ਰਿਹਾ ਬਾ ਕੁਲ ਜਹਾਨ ਓਥੇ
ਲਾਂਬੂ ਲਾਇ ਦਿਤੇ ਚਾਰੋਂ ਤਰਫ ਸੇ ਹੀ ਲੋਕੀ ਦੇਖਦੇ ਲਾਇ ਧਿਆਨ ਓਥੇ
ਭਾਂਬੜ ਮੱਚੇ ਭਾਰੇ ਉਚੀ ਲਾਟ ਨਿਕਲੀ ਧੂੰਏ ਧਾਰ ਹੋਗਏ ਅਸਮਾਨ ਓਥੇ
ਲਕੜ ਸੈਂਕੜੇ ਮਣਾ ਬੀ ਚਿਖਾ ਉਤੇ ਜਲਦੇ ਦੇਖਕੇ ਲੋਕ ਘਬਰਾਨ ਓਥੇ
ਡਰਦੇ ਭੱਜ ਗਏ ਲੋਕ ਹਰਨਾਮ ਸਿੰਘਾ ਭੈ ਸਤਿਗੁਰਾਂ ਤੋਂ ਸਾਰੇ ਖਾਨ ਓਥੇ

ਸਤਿਗੁਰੂ ਰਾਮ ਸਿੰਘ ਜੀ ਦੀ ਛਾਹਰੀ ਕਰਾਮਾਤ

ਲਕੜਚਿਤਾਦਾਜਲਗਿਆਬਹੁਤਜਲਦੀਭਖਦੇਅਗਨ ਦੇ ਪਏ ਅੰਗਜਾਰ ਸੀਗੇ
ਜਿਉਂ ਕੀ ਤਿਉਂ ਬੈਠੀ ਜੱਟੀ ਅਗਨ ਅੰਦਰਕਰੇ ਸ਼ਬਦ ਕਰਤਾਰ ੨ ਸੀਗੇ
ਲੂੰਈ ਸੜੀ ਨ ਇੱਕ ਭੀ ਕੰਬਲੀ ਦੀ ਬਸਤ੍ਰ ਬਰਫ ਵਾਂਗੂ ਠੰਢੇ ਠਾਰ ਸੀਗੇ
ਅਗਨ ਵਿੱਚ ਬੈਠੀ ਜੱਟੀ ਭਜਨ ਕਰਦੀ ਲੋਕ ਦੇਖਕੇ ਪਏ ਸੰਸਾਰ ਸੀਗੇ

ਲੜਕਾ ਵਿੱਚ ਕੁੱਛੜ ਪਿਆ ਖੇਡਦਾ ਸੀ,ਕੋਈ ਕਸ਼ਟ ਨਾ ਕਿਸੇ ਪ੍ਰਕਾਰ ਸੀਗੇ
ਧੰਨ ੨ ਸਤਿਗੁਰੂ ਨੂੰ ਕਹੇ ਦੁਨੀਆਂ, ਚਾਰੋਂ ਤਰਫ ਹੁੰਦੇ ਜੈ ਜੈ ਕਾਰ ਸੀਗੇ
'ਉੱਠ ਜੱਟਾਇਚਿਤਾ ਚੋਂ ਬਾਹਰਆਜਾ' ਕਹੇ ਸਤਿਗੁਰਾਂ ਬਚਨ ਉਚਾਰ ਸੀਗੇ
ਰਾਮ ਰਾਮ ਕਰਦੀ ਜੱਟੀ ਉਠ ਆਈ, ਸਾਰੇ ਸਿੱਖ ਕਰਦੇ ਨਮਸ਼ਕਾਰ ਸੀਗੇ
ਸਾਹਬੋ ਸਤਿਗੁਰਾਂਦੇ ਚਰਨਆਣਪਕੜੇ, ਪਾਏ ਗੁਰੂ ਘਰਤੋਂ ਫਲ ਚਾਰ ਸੀਗੇ
ਏਸ ਲੀਲ੍ਹਾ ਨੂੰ ਦੇਖ ਹਰਨਾਮ ਸਿੰਘਾ, ਸਾਰੇ ਭੇਖ ਬਣਗੈ ਸੇਵਾਦਾਰ ਸੀਗੇ

### ਕਵੀਸ਼ਰ

ਸਤਿਗੁਰਰਾਮਸਿੰਘਜੋਤਅਕਾਲ ਦੀ ਥੀ,ਪੂਰਣਸਤਿਗੁਰੂ ਬਰਕਤਾਂਨਾਲ ਜਾਣੋਂ
ਸਚੇ ਪਾਤਸ਼ਾਹ ਦੇਉਨ੍ਹਾਂ ਦਿਨਾਂਅੰਦਰ,ਮਸਤੀਵਿੱਚਮਸਤਾਨੜੇ ਖਿਆਲ ਜਾਣੋਂ
ਕਦੇ ੨ ਸਤਿਗੁਰ ਐਸੀ ਕਰਾਮਾਤੀ, ਲੀਲਾ ਖੇਲਦੇ ਦੀਨ ਦਿਆਲ ਜਾਣੋਂ
ਕਿਸੇ ਵੇਲੇ ਓਹ ਜੋਹਰ ਹਰਨਾਮ ਸਿੰਘਾ,ਰੰਗ ਕੁਰਦਤੀ ਦੇਣ ਦਿਖਾਲ ਜਾਣੋਂ

### ਸਤਿਗੁਰਾਂ ਪੁਰ ਲੋਕਾਂ ਦਾ ਨਿਸਚਾ ਹੋਣਾਂ

ਮੁਸਲਮਾਨ ਹਿੰਦੂ ਭੇਖਾਂ ਸਾਰਿਆਂ ਦੇ,ਚਰਨੀ ਸਤਿਗੁਰਾਂ ਦੇ ਸਾਰੇ ਆਣ ਡਿੱਗੇ
ਰਾਜੇ ਰਾਣੇ ਯੋਗੀ ਚਰਨੀ ਸਤਿਗੁਰਾਂ ਦੀ,ਸਾਧੂ ਸੰਤ ਮਹੰਤ ਨਿਰਬਾਨ ਡਿੱਗੇ
ਵੱਡੇ ੨ ਰਈਸ ਸ੍ਰਦਾਰ ਬਾਂਕੇ, ਰਾਜ ਪੂਤ ਚਰਨੀਂ ਖਾਨ ਦਾਨ ਡਿੱਗੇ
ਖਲਕਤ ਨਿਵੀਂ ਤਮਾਮ ਹਰਨਾਮਸਿੰਘਾ, ਵੱਡੇ੨ ਚਰਨੀਆਕੜ ਖਾਨ ਡਿੱਗੇ

### ਇਕ ਹੋਰ ਖੇਲ ਕਰਾਮਾਤੀ

ਇਕ ਬਹੁਤ ਵੱਡੀ ਗੇਲੀਸਾਲ ਦੀ ਥੀ ਜਿਸਦਾ ਵਾਂਗਲੋਹੇ ਬਹੁਤ ਭਾਰ ਵੀਰੋ
ਹਮਨ ਕਰਦਿਆਂ ਓਸਨੂੰ ਅਗਨ ਲੱਗੀ ਗੁਰੂ ਮੁਖ ਥੋਂ ਕਹਿਣ ਉਚਾਰ ਵੀਰੋ
ਚੁੱਕੋ ਖਾਲਸਾ ਜੀ ਗੇਲੀ ਏਕਤਰਫੋਂ ਇਸਨੂੰ ਸੁੱਟ ਆਈਏ ਗੰਗਾਧਾਰ ਵੀਰੋ
ਕਲੇ ਗੁਰੂ ਚੁੱਕਣ ਲਗੇ ਏਕਤਰਫੋਂ ਦੂਜੀ ਤਰਫ ਸੰਗਤ ਬੇਸ਼ੁਮਾਰ ਵੀਰੋ
ਪਾਸਾ ਗੁਰਾਂ ਨੇ ਆਪਣਾ ਚੁਕ ਦਿੱਤਾ ਦੇਕੇ ਹੱਥ ਦਾ ਜਰਾ ਸਹਾਰ ਵੀਰੋ
ਦੂਜੇ ਤਰਫ ਸਾਰੀ ਸੰਗਤ ਪਈ ਕਿੱਲ੍ਹੇ ਇੱਕ ਇੰਚ ਨਾ ਸੱਕੇ ਉਭਾਰ ਵੀਰੋ
ਅਸਚਰਜ ਲੀਲ੍ਹਾ ਸਚੇ ਸਾਹਿਬਾਂ ਦੀ ਲੋਕ ਦੇਖ ਦੇ ਪਏ ਸੰਸਾਰ ਵੀਰੋ
ਤਿਲ ਭਰ ਭੀ ਜਦੋ ਨਾਂ ਚੁੱਕ ਸੱਕੇ ਗੁਰੂ ਕਹਿਣ ਲਗੇ ਆਖਰਕਾਰ ਵੀਰੋ
ਛੋਟੇ ਭਾਈਅਪਣੇ ਬੁੱਧ ਸਿੰਘ ਤਾਈਂ ਕਹਿੰਦੇਸਤਿਗੁਰੂ ਮੇਹਰਦਿਲਧਾਰ ਵੀਰੋ

ਹੋਰ ਕਿਸੇ ਦਾ ਕੰਮ ਨ ਚੁਕਣੇ ਦਾ ਤੇਰੀ ਸਾਡੀ ਹੀ ਭਾਈ ਏਹ ਕਾਰ ਵੀਰੋ
ਛੋਟੇ ਭਾਈ ਪਾਕੇ ਹੁਕਮ ਸਤਿਗੁਰਾਂ ਦਾ ਹੋਏ ਚੁਕਣੇ ਨੂੰ ਕੱਲੇ ਤਿਆਰ ਵੀਰੋ
ਇਕ ਓਸ ਪਾਸੇ ਦੂਜਾ ਓਸ ਪਾਸੇ ਦੋਨੋਂ ਮੂਰਤੀ ਰੂਪ ਕਰਤਾਰ ਵੀਰੋ
ਗੋਲੀ ਚੁੱਕਕੇ ਲੈਗਏ ਦੋਨੋਂ ਭਾਈ ਲੋਕ ਦੇਖਕੇ ਹੋਏ ਬਲਿਹਾਰ ਵੀਰੋ
ਕਰਾਮਾਤੀ ਏਹ ਖੇਲ ਹਰਨਾਮ ਸਿੰਘਾ ਖੇਲੇ ਗੁਰਾਂ ਨੇ ਹਰੀ ਦੁਆਰ ਵੀਰੋ

ਕਵੀਸ਼ਰ

ਕਲਾਵਾਨ ਭਾਰੇ ਵਡੀ ਸ਼ਕਤ ਵਾਲੇ ਸਾਰੀ ਬਰਕਤਾਂ ਵਿਚ ਭਰਪੂਰ ਸਤਿਗੁਰ
ਕਰਾਮਾਤ ਛਪਾਇਕੇ ਸਦਾ ਰਖਦੇ ਹੁੰਦੇ ਜ਼ਾਹਰ ਨਾ ਆਮ ਹਜ਼ੂਰ ਸਤਿਗੁਰ
ਹਾਲਤ ਵਿਚ ਮਸਤਾਨੀ ਦੇ ਕਿਸੇ ਵੇਲੇ ਕੁਸ਼ਕੁ ਦਸਭੀ ਦੇਣ ਜਰੂਰ ਸਤਿਗੁਰ
ਕਰਾਮਾਤੀ ਉਤਾਰ ਹਰਨਾਮ ਸਿੰਘਾ ਸਚੇ ਸਾਈਂ ਦਾ ਅਸਲ ਸੀ ਨੂਰ ਸਤਿਗੁਰ

ਕਵੀਸ਼ਰ

ਦੌਰਾ ਕਰ ਸਾਰੇ ਗੰਗਾ ਪਾਰ ਤੋੜੀਂ, ਮੁੜੇ ਪਿਛਾਂ ਨੂੰ ਦੀਨ ਦਿਆਲ ਦੂਲੋ
ਦਰਾਰੀਡ ਇਮਲੀ ਮੋਹਣ ਘਾਟ ਤੋੜੀਂ, ਕੀਤਾ ਕੁਛਕੁ ਦੌਰਾ ਕ੍ਰੋਹ ਸ਼ਮਾਲ ਦੂਲੋ
ਲਾਗ ੨ ਪਹਾੜਾਂ ਦੇ ਚਲੇ ਆਏ, ਕਰਦੇ ਲੋਕਾਂ ਨੂੰ ਆਏ ਨਿਹਾਲ ਦੂਲੋ
ਭੈਣੀ ਸਾਹਿਬ ਆ ਗਏ ਹਰਨਾਮ ਸਿੰਘਾ, ਹੁਣ ਸੁਣੋ ਅਗਲਾ ਸਾਰਾ ਹਾਲ ਦੂਲੋ

ਕਵੀਸ਼ਰ ਦੇ ਪਿਤਾ ਸੁਧ ਸਿੰਘ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਰਬਾਰ ਯ ਨੇ ਮੇਲਾ ਅਪਨੇ ਪਿੰਡ ਬਗੁਲੀ ਕਰਵੌਣਾ ਅਤੇ ਚਾਲੀ ਘਰਾਂ ਨੇ ਨਾਮਧਾਰੀ ਸਜਣਾਂ

ਹੱਥ ਜੋੜ ਖੜ੍ਹਕੇ ਕਿਹਾ ਪਿਤਾ ਜੀ ਨੇ, ਅਰਜ ਸੁਣੋ ਸਾਡੀ ਸਿਰਜਨਹਾਰ ਪ੍ਰਭੂ
ਸਣੇ ਸੰਗਤੀਂ ਸਾਡੇ ਗ੍ਰੀਬ ਖਾਨੇ, ਬਗੁਲੀ ਚਲਕੇ ਦਿਓ ਦਿਦਾਰ ਪ੍ਰਭੂ
ਜਿਵੇਂ ਤਾਰ ਦਿਤੇ ਤੁਸੀਂ ਹੋਰ ਨੱਗਰ, ਸਾਡੇ ਪਿੰਡ ਨੂੰ ਭੀ ਦਿਓ ਤਾਰ ਪ੍ਰਭੂ
ਖੁਸ਼ੀ ਬਹੁਤ ਹੋਏ ਸਤਿਗੁਰ ਪਿਤਾ ਜੀ ਤੇ, ਕੀਤੀ ਅਰਜ ਮਨਜ਼ੂਰ ਕਰਤਾਰ ਪ੍ਰਭੂ
ਬਗੁਲੀ ਪਿੰਡ ਆਏ ਸਣੇ ਸੰਗਤਾਂ ਦੇ, ਭਾਰੇ ਆਣ ਕੇ ਲਾਏ ਦਰਬਾਰ ਪ੍ਰਭੂ
ਸੌ ਕੁ ਸਿੰਘ ਸਜਿਆ ਪਕਾ ਨਾਮਧਾਰੀ, ਕੀਤੇ ਧਰਮ ਦੇ ਬੜੇ ਪ੍ਰਚਾਰ ਪ੍ਰਭੂ
ਪਾਕੇ ਚਰਨ ਸਾਡੇ ਘਰੀਂ ਦੀਨ ਬੰਧੂ, ਬਖਸ਼ ਗਏ ਸਾਨੂੰ ਫਲ ਚਾਰ ਪ੍ਰਭੂ
ਸਾਡੇ ਪਿੰਡ ਦੇ ਕਹੇ ਹਰਨਾਮ ਸਿੰਘਾ, ਦਰਸ਼ਨ ਫੇਰ ਦੇ ਗਏ ਦੂਜੀ ਵਾਰ ਪ੍ਰਭੂ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪਿੰਡ ਬਿਸ਼ਨ ਪੁਰੇ ਜਾਕੇ ਚਾਰ ਘੰਟੇ ਅਲੋਪ ਹੋਣਾ।

ਬਿਸ਼ਨ ਪੁਰੇ ਯਾਨੇ ਨਵੇਂ ਪਿੰਡ ਪਹੁੰਚੇ, ਏਸੇ ਜਗਾ ਤੇ ਦੀਨ ਦਿਆਲ ਜਾਣੋ
ਮੇਹਰ ਧਾਰ ਸਤਿਗੁਰ ਬਹੁਤ ਪ੍ਰੇਮ ਕਰਕੇ, ਸਾਡੇ ਪਿਤਾ ਨੂੰ ਲੈ ਗਏ ਨਾਲ ਜਾਣੋ
ਇੱਕ ਕੋਠੇ ਮੈ ਹੋਏ ਅਲੋਪ ਓਥੇ, ਪੈਹਰੇ ਪਿਤਾ ਨੂੰ ਬਾਹਰ ਬਿਠਾਲ ਜਾਣੋ
ਕੱਠੇ ਬਹੁਤ ਹੋਏ ਓਥੇ ਲੋਕ ਆਕੇ, ਕਈ ਤ੍ਰਾਂ ਦਾ ਧਾਰਕੇ ਖਿਆਲ ਜਾਣੋ
ਰੋਕੇ ਪਿਤਾ ਜੀ ਨੇ ਬਾਹਰ ਲੋਕ ਸਾਰੇ, ਦਸਿਆ ਸਤਿਗੁਰਾਂ ਦਾ ਹੁਕਮਪਾਲ ਜਾਣੋ
ਲੋਕ ਕਹਿਣ ਲੱਗੇ ਕਿਆ ਏਹ ਹਈ ਰਾਜਾ, ਪਹਿਰੇਵਾਂਗ ਰਾਜੇ ਬੈਠਾ ਡਾਲ ਜਾਣੋ
ਮੈਂ ਤਾਂ ਨਹੀਂ ਰਾਜਾ ਉਤੋਂ ਬਚਨ ਆਯਾ, ਪਰ ਮੈਂ ਰਾਜਿਆਂ ਦੀ ਕਰੂੰ ਦਾਲ ਜਾਣੋ
‡ਦੇਖੀਆਂ ਪਿਤਾ ਨੇ ਆਪ ਹਰਨਾਮ ਸਿੰਘਾ, ਕਈ ਹੋਰ ਸ਼ਕਤਾਂ ਏਸੇ ਸਾਲ ਜਾਣੋ

੧੯੧੯ ਬਿ: ਵਿਚ ਸ੍ਰੀ ਸਤਿਗੁਰਾਂ ਨੇ ਮੁਕਤਸਰ ਜਾਂ ਜਾਣਾ ਪੁਜਾਰੀਆਂ ਨੇ ਬਦ-ਸਲੂਕ ਕਰਨਾ
ਸਤਿਗੁਰਾਂ ਨੇ ਸ੍ਰਾਪ ਦੇਣਾ

ਮੇਲੇ ਮਾਘੀ ਦੇ ਨੂੰ ਮੁਖਸਰ ਗੁਰੂ ਪਹੁੰਚੇ ਨਾਲ ਸੰਗਤਾਂ ਬਿਨਾ ਸ਼ੁਮਾਰ ਭਾਈ
ਜਿਵੇਂ ਕਰੀ ਪੁਜਾਰੀਆ ਅੰਮ੍ਰਿਤਸਰ ਮੈ ਏਵੇਂ ਕਿਵੇਂ ਹੋਤੀ ਓਥੇ ਕਾਰ ਭਾਈ
ਖਤ ਲਿਖਾ ਪੁਜਾਰੀਆਂ ਸੁਧਾਸਰ ਤੋਂ ਚਿਤ ਵਿਚ ਖਾਕੇ ਭਾਰੀ ਖਾਰ ਭਾਈ
ਕੂਕੇ ਵੜਨ ਨਾ ਵਿਚ ਦਰਬਾਰ ਦੇਣੇ ਖਤ ਫੇਰ ਦਿਤੇ ਤਖਤੀਂ ਚਾਰ ਭਾਈ
ਭੈੜੇ ਬੋਲਕੇ ਬੋਲ ਪੁਜਾਰੀਆਂ ਨੇ ਕਰੀ ਏਥੇ ਭੀ ਬਹੁਤ ਤਕਰਾਰ ਭਾਈ
ਸੋਧੀ ਨਹੀਂ ਅਰਦਾਸ ਸੀ ਸਤਿਗੁਰਾਂਦੀ ਦਿਤੇਚੜਨਨਾਂਖਾਸ ਦਰਬਾਰ ਭਾਈ
ਸੱਚੇ ਬੋਲਕੇ ਬੋਲ ਪੁਜਾਰੀਆਂ ਨੂੰ ਪਾਈ ਸਤਿਗੁਰਾਂ ਬਹੁਤ ਧਿਰਕਾਰ ਭਾਈ
ਝੂਠੇ ਤੁਸੀਂ ਪਨਖਾਹੀਏ ਹੋ ਪੁਜਾਰੀ ਤੁਸੀਂ ਆਪ ਸਾਰੇ ਗੁਨਾਗਾਰ ਭਾਈ
ਸਜਾ ਮਿਲੂ ਥੋਨੂੰ ਭਾਰਾ ਡੰਨ ਲਗੂ ਕਢੂ ਪੰਥ ਥੋਨੂ ਧਕੇ ਮਾਰ ਭਾਈ
ਲੈਹਰ ਚਲੂਗੀ ਪੰਥ ਅਕਾਲੀਆਂ ਦੀ ਥੋੜੇ ਸਮੇ ਦੀ ਹੈ ਇੰਤਜ਼ਾਰ ਭਾਈ
ਮਾੜੇ ਸੰਤ ਮਹੰਤ ਪੁਜਾਰੀਆਂ ਦਾ ਪੰਥ ਕਰੂਗਾ ਫੇਰ ਸੁਧਾਰ ਭਾਈ
ਗੁਰਾਂ ਆਪੇ ਹੀ ਸੋਧ ਅਰਦਾਸ ਲਈ ਦੇਗ ਵੰਡਦਿਤੀ ਇਕੋ ਸਾਰ ਭਾਈ
ਲੋਕ ਦੇਖ ਜਲਦੇ ਰਹੇ ਸਤਿਗੁਰਾਂ ਨੂੰ ਪਾਪੀ ਸਕੇ ਨਾ ਤੇਜ ਸਹਾਰ ਭਾਈ

‡ਸਾਡੇ ਪਿਤਾ ਜੀ ਮਹਾਰਾਜ ਦੇ ਹਜ਼ੂਰ ਹੀ ਰਹਾ ਕਰਦੇ ਥੇ ਹਰ ਸਮੇ ਕੋਈ ਨਾ ਕੋਈ ਅਚਾਨਕ ਕਰਾਮਾਤ ਨਕਲਜਾਂਦੀ ਥੀ ਮਹਾਰਾਜ ਜਹਰ ਕਰਨਾਂ ਨਹੀਂ ਚਹੁੰਦੇ ਸਨ ਬਾਪੂ ਜੀ ਨੂੰ ਭੀ ਹੁਕਮ ਥਾ ਕਿ ਏਹ ਬਾਤਾਂ ਆਮ ਜਾਹਰ ਨਾਂ ਕਰੋ ਸਾਰੇ , ਹਾਲ ਏਥੇ ਲਿਖ ਨਹੀ ਸਕਦੇ

ਨਾਮ ਦਾਨ ਭਗਤੀ ਬਖਸ਼ ਸਤਿਗੁਰਾਂ ਨੇਂ ਪਾਪੀ ਜੀਵਾਂ ਦਾ ਕੀਅ ਉਧਾਰ ਭਾਈ
ਵਡੇ ਵਡੇ ਪਾਪੀ ਆਕੜ ਖਾਨ ਭਾਰੀ ਜਪਣ ਲਾਦੀਏ ਨਾਮ ਕਰਤਾਰ ਭਾਈ
ਸਾਰਾ ਮਾਲਵਾ ਦੇਸ ਹਰਨਾਮ ਸਿੰਘਾ ਸਚੇ ਸਾਹਿਬਾਂ ਨੇ ਦਿਤਾ ਤਾਰ ਭਾਈ

ਸ੍ਰੀ ਸਤਿਗੁਰਾਂ ਦੇ ਉਪਕਾਰ

ਜਿਥੇ ਜਿਥੇ ਸਤਿਗੁਰਾਂ ਉਪਦੇਸ ਕੀਤਾ ਚੋਰੀ ਯਾਰੀ ਤੇ ਲੋਕ ਹਟਾਇ ਦਿਤੇ
ਠੱਗੀ ਝੂਠ ਕੁਰੈਤੀਆਂ ਬੰਦ ਕਰਕੇ ਰਸਤੇ ਧਰਮ ਦੇ ਲੋਕ ਚਲਾਇ ਦਿਤੇ
ਡਾਕੂ ਧਾੜਵੀ ਜ਼ੁਲਮ ਦੇ ਕਰਨ ਵਾਲੇ ਸੰਤ ਖਾਲਸੇ ਲੋਕ ਬਣਾਇ ਦਿਤੇ
ਮਹਾ ਘੋਰ ਕਲਜੁਗ ਦੇ ਸਮੇਂ ਅੰਦ੍ਰ ਸਮੇਂ ਸਤਿਜੁਗੀ ਗੁਰਾਂ ਵਰਤਾਇ ਦਿਤੇ
ਮੜ੍ਹੀਆਂ ਬੁਤਾਂ ਨੂੰ ਪੂਜਣਾਂ ਬੰਦ ਕਰਕੇ ਸਾਰੇ ਵਾਹਿਗੁਰੂ ਨਾਮ ਜਪਾਇ ਦਿਤੇ
ਭਵਜਲ ਤਰਨ ਨੂੰ ਲੋਕ ਹਰਨਾਮ ਸਿੰਘਾਂ ਨਾਮ ਰੂਪੀ ਜਹਾਜ ਚੜ੍ਹਾਇ ਦਿਤੇ

੧੯੨੩ ਬਿਃ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਨੰਦਪੁਰ ਦਾ ਹੋਲਾ ਦੇਖਣਾ ਅਤੇ ਪੁਜਾਰੀਆ ਦੀ ਸ਼ਰਾਰਤ

ਮੁੜਕੇ ਕਿਲਾ ਅਨੰਦਪੁਰ ਦੇਖਣੇ ਨੂ ਗੁਰੂ ਬਾਰ੍ਹਵੇਂ ਜਾਮੇ ਨੂ ਧਾਰ ਚੱਲੇ
ਸਜ ਧਜ ਕੇ ਸੰਗਤਾਂ ਨਾਲ ਸਤਿਗੁਰ ਉਤੇ ਘੋੜਆਂ ਹੋਇ ਅਸਵਾਰ ਚੱਲੇ
ਭੀੜ ਭਾੜ ਭਾਰੀ ਸੰਗਤ ਪੈਦਲਾਂ ਦੀ ਘੋੜ ਚੜ੍ਹੇ ਭੀ ਕਈ ਹਜ਼ਾਰ ਚੱਲੇ
ਵੀਹ ਹਜ਼ਾਰ ਤੋਂ ਵੱਧ ਥੇ ਨਾਮਧਾਰੀ ਹੋਰ ਲੋਕ ਬਾਕੀ ਬੇਸ਼ੁਮਾਰ ਚੱਲੇ
ਲਖਨ ਪੁਰ ਵਿਚੀਂ ਦਰਸ਼ਨ ਗਏ ਦਿੰਦੇ ਡੈਹਰ ਮੂੰਡੀਆਂ ਸਿੰਧਵਾਂ ਤਾਰ ਚੱਲੇ
ਇੰਦ੍ਰ ਪੁਰਾ ਬ੍ਸਾਲ ਪੁਰ ਨਗ੍ਰਾਂ ਚੀਂ ਰੋਪੜ ਸ਼ਹਿਰ ਨੂ ਬਖਸ਼ ਦਿਦਾਰ ਚੱਲੇ
ਬਾਦਸ਼ਾਹਾਂ ਵਾਂਗੂ ਸ਼ਾਨ ਸ਼ਕਤ ਭਾਰੀ ਅਰਦਲ ਵਿਚ ਥੇ ਕਈ ਸ੍ਰਦਾਰ ਚੱਲੇ
ਜਸ ਜੈ ਸੁਣਕੇ ਗੁਰੂ ਰਾਮ ਸਿੰਘ ਦਾ ਨਿੰਦਕ ਲੋਕ ਪਾਪੀ ਡਰਧਾਰ ਚੱਲੇ
ਸੋਢੀ ਸਾਹਿਬ ਮਹੰਤ ਅਨੰਦਪੁਰ ਦੇ ਡਿਪਟੀ ਸਾਹਿਬ ਨੂੰ ਦੇਵਣੇ ਤਾਰ ਚੱਲੇ
ਕੂਕੇ ਚਲੇ ਅਉਂਦੇ ਕਿਲਾ ਲੁਟਣੇ ਨੂ ਬਾਗ਼ੀ ਲੋਕ ਚਲੌਣ ਹਥਿਆਰ ਚੱਲੇ
ਡਿਪਟੀ ਸਾਹਿਬ ਅੰਬਾਲੇ ਤੋਂ ਫੌਜ ਲੈਕੇ ਬੰਦੋ ਬਸਤ ਦੇ ਲੀਦੇ ਸ੍ਰਕਾਰ ਚੱਲੇ
ਲੈਕੇ ਫੌਜਾਂ ਦੇ ਜਥੇ ਅਨੰਦਪੁਰ ਨੂੰ ਪੁਲਸ ਫੌਜ ਦੇ ਸਿਪਾਹ ਸਲਾਰ ਚੱਲੇ
ਝੂਠੀ ਸਚੀਆਂ ਗਲਤ ਇਤਲਾਹ ਦੇਕੇ ਨਿੰਦਕ ਲੋਕ ਪਾਪੀ, ਝਖ ਮਾਰ ਚੱਲੇ
ਮਿਲਕੇ ਗੁਰਾਂ ਨੂਅਫਸਰ ਹਰਨਾਮ ਸਿੰਘਾ ਝੂਠੀ ਸੱਚੀ ਇਤਲਾਹ ਨਿਤਾਰ ਚੱਲੇ

ਅੰਗ੍ਰੇਜ਼ ਅਫਸਰਾਂ ਦੀ ਸਤਿਗੁਰਾਂ ਨਾਲ ਮੁਲਾਕਾਤ

ਅਫਸਰ ਲੋਕਸਤਿਗੁਰਾਂ ਨੂੰ ਕਹਿਣ ਲੱਗੇ ਬਾਬਾ ਸਾਹਬ ਜੀ ਕਹਾਂ ਸਮਾਨ ਥੋੜਾ
ਕਿਥੇ ਹੈਨ ਸ਼ਸਤ੍ਰ ਜੰਗੀ ਸਾਜ ਕਿਥੇ ਕਿਧਰ ਜਥਾ ਜੰਗੀ ਬਲੀਵਾਨ ਥੋੜਾ
ਸਾਨੂੰ ਸਦਯਾ ਸਭ ਪੁਜਾਰੀਆਂ ਨੇ ਸਾਰਾ ਦਸ ਸਾਨੂੰ ਦਾਸਤਾਨ ਥੋੜਾ
ਕਬਜ਼ਾ ਤੁਸੀਂ ਕਰਨਾ ਚੌਂਹਦੇ ਕਿਲੇ ਉਤੇ ਲੈਣਾ ਚਾਂਹੁਦੇ ਅਸੀਂ ਬਜ਼ਾਨ ਥੋੜਾ
ਗੁਰਾਂ ਹੱਸਕੇ ਮੁਖ ਥੋਂ ਬਚਨ ਕੀਤਾ ਗਲਤ ਕੁਲ ਦਾ ਕੁਲ ਫ਼ੁਰਮਾਨ ਥੋੜਾ
ਦਿਤੀ ਗਲਤ ਰਪੋਟ ਪੁਜਾਰੀਆਂ ਨੇ ਐਵੇਂ ਮੁਫਤ ਮੈਂ ਕੀਆ ਨੁਕਸਾਨ ਥੋੜਾ
ਸੰਤ ਖਾਲਸਾ ਦੇਵਤੇ ਰੂਪ ਸਾਰੇ ਮਤ ਵੈਸ਼ਨੋ ਦਾ ਬ੍ਰਹਮ ਗਯਾਨ ਸਾਡਾ
ਸਸਤ੍ਰ ਇਕ ਨਾ ਹੈ ਕੋਲ ਕਿਸੇ ਦੇ ਭੀ ਦੇਖਲਵੋ ਕੱਲਾ ਕਲਾ ਜੁਆਨ ਸਾਡਾ
ਕੀੜੀ ਮਾਰਨਾ ਤਕ ਹੈ ਪਾਪ ਸਾਨੂੰ ਸੰਤ ਖਾਲਸਾ ਹੈ ਦਇਆਵਾਨ ਸਾਡਾ
ਸਾਡੀ ਨਹੀਂ ਤਾਲੀਮ ਤਸੰਦਤਾਂ ਦੀ ਸ਼ਾਂਤਮਈ ਦਾ ਹਈ ਐਲਾਨ ਸਾਡਾ
ਕਬਜ਼ੇ ਕਰਨੇਕੀਦਿਤੇਨੇ ਛੱਡਕਬਜੇਦੁਨੀਆਂਆਵਣਾ ਵਾਂਗ ਮਹਿਮਾਨ ਸਾਡਾ
ਮਾਨਸ ਜਨਮ ਨਾਫਰਜ਼ ਤਸੰਦਤਾਂ ਦਾ ਫਰਜਇਕ ਹੈ ਭਗਤ ਭਗਵਾਨ ਸਾਡਾ
ਸ਼ਸਤ੍ਰ ਛਡ ਦਿਤੇ ਸੰਤ ਖਾਲਸੇ ਨੇ ਸਸਤ੍ਰ ਚਲ਼ਦਾ ਹੈ ਨਾਮਬਾਨ ਸਾਡਾ
ਮਾਲਾ ਤੋਪ ਹੈ ਸਾਡੀ ਹਰਨਾਮਸਿੰਘਾਜਿਸਦਾ ਉਕਦਾ ਨਹੀ ਨਿਸ਼ਾਨ ਸਾਡਾ

ਅੰਗ੍ਰੇਜ਼ ਅਫਸਰਾਂ ਦਾ ਸਤਿਗੁਰਾਂ ਪੁਰ ਭਰੋਸਾ ਹੋਣਾ

ਖੁਸ਼ੀ ਬਹੁਤਹੋਇਆ ਡਿਪਟੀ ਸਾਹਬਮਿਲਕੇ ਝੂਠੇਸਮਝ ਮਹੰਤ ਪੁਜਾਰੀਆਂ ਨੂੰ
ਨਿਮਸ਼ਕਾਰ ਕੀਤੀ ਸਚੇ ਸਾਹਿਬਾਂ ਨੂੰ ਲਾਨਤ ਪਾਈ ਤਮਾਮ ਹੰਕਾਰੀਆਂ ਨੂੰ
ਨਿਸਚਾ ਅਫਸਰਾਂ ਨੂੰਹੋਇਆ ਸਤਿਗੁਰਾਂ ਤੇਮੁੜਗਏ ਲੈਕੇ ਫੌਜਾਂ ਸਾਰੀਆਂ ਨੂੰ
ਪੂਰਾ ਹੋਇਆ ਯਕੀਨ ਹਰਨਾਮਸਿੰਘਾ ਨਿੰਦਕਲੋਕ ਝੂਠੇ ਖਾਂਦੇ ਖ੍ਵਾਰੀਆਂ ਨੂੰ

ਨਾਮਧਾਰੀਆਂ ਦੇ ਅਨੰਦਪੁਰ ਮੇਂ ਜਗ੍ਹਾ ੨ ਦੀਵਾਨ

ਖੁੱਲ੍ਹੇ ਕਿਲੇ ਅੰਦਰ ਨਾਮਧਾਰੀਆਂ ਦੇ ਜਗਾ ੨ ਤੇ ਕਈ ਦੀਵਾਨ ਹੋਏ
ਸੁਣੀ ਫੇਰ ਨਾਂ ਕਿਸੇ ਪੁਜਾਰੀਆਂ ਦੀ ਅਫਸਰ ਲੋਕ ਸਾਰੇ ਮੇਹਰਬਾਨ ਹੋਏ
ਬਹੁਤ ਖੁਸ਼ੀ ਹੋਏ ਸਤਿਗੁਰ ਏਸਵਾਰੀ ਨਿੰਦਕ ਲੋਕ ਪਾਪੀ ਪਰੇਸ਼ਾਨ ਹੋਏ
ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਦੇ ਜੈ ਜੈ ਕਾਰ ਤਮਾਮ ਜਹਾਨ ਹੋਏ
ਸਿੰਘ ਬਹੁਤ ਭਾਰੀ ਸਜੇ ਨਾਮਧਾਰੀ ਬੇਸ਼ੁਮਾਰ ਓਥੇ ਨਾਮ ਦਾਨ ਹੋਏ

ਸਾਡੇ ਪਿਤਾ ਜੀ ਭੀ ਅਪਨੇ ਸਮੇਂ ਅੰਦਰ ਭਾਰੇ ਸੂਰਮੇ ਬੀਰ ਬਲਵਾਨ ਹੋਏ
ਕੂਕਾ ਦੇਖ ਨਿਹੰਗ ਮਹੰਤ ਸਾਰੇ ਸੋਟੇ ਪਕੜ ਸਿਰ ਇਨ੍ਹਾਂ ਦੇ ਆਨ ਹੋਏ*
ਅਗੋਂ ਸਿੰਘ ਕੂਕੇ ਖੱਪੇ ਖੋਹਲ ਦਿਤੇ ਖੁੱਲ੍ਹੇ ਵਾਰ ਥੇ ਵਿਚ ਮੈਦਾਨ ਹੋਏ
ਕੱਲੇ ਕੂਕੇ ਨੇ ਤੀਸ ਮਹੰਤ ਕੁਟੇ ਆਖਰ ਆਪ ਭੀ ਲਹੂ ਲੁਹਾਨ ਹੋਏ
ਪਿਛੋ ਹੋਈ ਏਹ ਝਪਟ ਹਰਨਾਮ ਸਿੰਘਾ ਸਤਿਗੁਰ ਭੈਣੀਨੂੰ ਜਦੋਂ ਰਵਾਨ ਹੋਏ

ਸੱਚੇ ਸਾਹਿਬਾਂ ਦੇ ਉਪਕਾਰ

ਭੈਣੀਸਾਹਿਬਆਕੇਸਤਿਗੁਰਰਾਮਸਿੰਘਜੀਦਿੰਦੇਧਰਮਦਾਰਹਿਣਉਪਦੇਸ਼ ਸਾਰਾ
ਚਰਨਸਤਿਗੁਰਾਂਤੇਨਿਸਚਾਧਾਰ ਕਰਕੇ ਨਿੰਵਗਿਆ ਕੁਲ ਪੰਜਾਬ ਦਾ ਦੇਸ ਸਾਰਾ
ਰਾਕਸ਼ ਬੁੱਧ ਮਲੇਛਾਂ ਦੀ ਛੱਡ ਕਠਕੇ ਹੋ ਰਿਹਾ ਖਾਲਸਾ ਸੰਤ ਦਰਵੇਸ਼ ਸਾਰਾ
ਕਰਕੇ ਕਾਗਾਂ ਤੇ ਹੰਸ ਹਰਨਾਮਸਿੰਘਾ ਦਿਤਾ ਬਦਲ ਤਮਾਮ ਹੀ ਭੇਸ ਸਾਰਾ

ਹਜੂਰ ਸਾਹਬ ਜੀ ਦੇ ਰਸਤੇ ਵਿੱਚ ਭਾਈ ਰਾਇ ਸਿੰਘ ਜੀ ਨੂੰ ਸਤਿਗੁਰਾਂ ਨੇ ਮੌਤ ਦੇ ਮੂੰਹੋਂ ਕੱਢਣਾ

ਅਬਚਲਨਗ੍ਰ ਜੀਨੂੰ ਚਲਾਜਾਰਿਹਾ ਥੀ ਸਿਦਕੀ ਨਾਮਧਾਰੀਸਿੰਘ ਰਾਇ ਬੇਲੀ
ਇਕ ਹੋਰ ਸਾਥੀ ਅਪਨੇ ਨਾਲ ਹਿੰਦੂ ਰਾਇ ਸਿੰਘ ਨੇ ਲਿਆ ਮਿਲਾਇ ਬੇਲੀ
ਹਜੂਰ ਸਾਹਬ ਤੋੜੀਂ ਪੈਦਲਚਲਨੇਦਾ ਮਤਾਸਿੰਘ ਨੇ ਲਿਆ ਪਕਾਇ ਬੇਲੀ
ਕਿਸੇਵਿਚਜੰਗਲ ਇੱਕ ਸ਼ੇਰ ਵੱਡਾਘਾਇਲ ਹੋਇਕਿਧਰੋਂ ਗਿਆ ਆਇ ਬੇਲੀ
ਰਾਇ ਸਿੰਘ ਦੇ ਸਾਥੀ ਨੂੰ ਪਾੜ ਦਿਤਾ ਓਸ ਸ਼ੇਰ ਨੇ ਝਪਟ ਚਲਾਇ ਬੇਲੀ
ਡਰਕੇ ਓਸ ਔਖੇ ਵੇਲੇ ਸਿੰਘ ਜੀ ਨੇ ਗੁਰੂ ਰਾਮ ਸਿੰਘ ਲਿਆ ਧਿਆਇ ਬੇਲੀ
ਪਹੁੰਚ ਮੌਕੇ ਉਤੇ ਗੁਰੂ ਰਾਮ ਸਿੰਘ ਨੇ ਰਾਇਸਿੰਘ ਨੂੰ ਲਿਆ ਬਚਾਇ ਬੇਲੀ
ਕਿਹਾ ਸਤਿਗੁਰਾਂ ਨੇ ਠੈਹਰ ਸ਼ੇਰ ਮਰਦਾ ਹੱਲਾ ਸਿੰਘ ਤੇ ਨਹੀਂ ਕਰਾਇ ਬੇਲੀ
ਗਿਰਾ ਸ਼ੇਰ ਚਰਨੀ ਸਚੇ ਸਾਹਬਾਂ ਦੀ ਹੁਕਮ ਮੰਨ ਸਿਰ ਦੀਆ ਝੁਕਾਇ ਬੇਲੀ
ਵਾਪਸ ਆਣ ਪਹੁੰਚੇ ਭੈਣੀਸਾਹਿਬ ਗੁਰ ਜੀ ਰਾਤੋਰਾਤਹੀ ਸਫਰ ਮੁਕਾਇ ਬੇਲੀ
ਓਧਰਸਿੰਘ ਭੀਮਜਲ ਮਕਸੂਦਪਹੁੰਚਾਕਰਦਾ ਗੁਰਾਂ ਦਾ ਸ਼ੁਕਰਅਦਾਇ ਬੇਲੀ

---

* ਸਾਡੇ ਪਿਤਾ ਸੁਧ ਸਿੰਘ ਦਾ ਏਹ ਖਿਆਲ ਥਾ ਕਿ ਜਿਨਾਂ ਚਿਰ ਸ੍ਰੀਰ ਵਿਚ ਪ੍ਰਾਨ ਹੈਨ ਧੜ ਪਰ ਸਿਰ ਹੈ ਓਨਾਂ ਚਿਰ ਅਸੀਂ ਸਤਿਗੁਰਾਂ ਦੀ ਨਿੰਦ੍ਯਾ ਆਪਣੇ ਕੰਨਾਂ ਨਾਲ ਨਹੀ ਸੁਣ ਸਕਦੇ ਨਿਹੰਗਾਂ ਮਹੰਤਾਂ ਪੁਜਾਰੀਆਂ ਨੇ ਸਤਿਗੁਰ ਰਾਮ ਸਿੰਘ ਜੀ ਦੀ ਨਿੰਦ੍ਯਾ ਕੀਤੀ ਥੀ ਬਾਪੂ ਜੀ ਦੀ ਮਨਸਾ ਥੀ ਕਿਸਾਡਾਸਰੀਰ ਏਥੇ ਲਗਜਾਵੇ ਇਨ੍ਹਾਂ ਨੂੰ ਨਿੰਦ੍ਯਾ ਦਾ ਫਲ ਭੁਗਤਾ ਕੇ ਕੱਲੇ ਪਿਤਾ ਨੂੰ ਦੇਖਕੇ ਓਹ ਖੁਦ ਗਲ ਆਪੜੇ ਬਾਪੂ ਜੀ ਏਹ ਚਾਹੁਦੇ ਹੀ ਥੀ।

*ਲੰਬਾ ਹਾਲ ਏਹ ਹਣੀ ਹਰਨਾਮਸਿੰਘਾਮੈਂ ਸੰਖੇਪ ਹੀ ਦੀਆ ਸੁਨਾਇ ਬੇਲੀ

ਇਕ ਸਾਧ ਪਰ ਕ੍ਰਿਪਾ ਦ੍ਰਿਸ਼ਟੀ

ਬਿਜਲੀਪੁਰੇ ਦੇ ਵਿੱਚਇਕ ਸੰਤ ਰੈਂਹਦਾ ਕੱਟੜਸਾਧਹਿੰਦੂ ਖਬਰਦਾਰ ਚੰਗਾ
ਸਾਮਲ ਤਕ ਉਸਨੂੰ ਅਧੀ ਰਾਤ ਵੇਲੇ ਮਿਲਯਾ ਸਤਿਗੁਰੂ ਚੀਨ ਸਵਾਰ ਚੰਗਾ
ਦ੍ਰਸ਼ਨ ਕਰਦਿਆਂਸਾਰਨਿਹਾਲ ਹੋਕੇ ਤਪਦਾ ਰਿਦ ਹੋਇਆ ਠੰਡਾਠਾਰ ਚੰਗਾ
†ਮਾਘਾ ਸਿੰਘ ਮਹੰਤ ਦੇ ਕੋਲ ਜਾਕੇ ਹਾਲ ਦਸਿਆ ਕੁਝ ਉਚਾਰ ਚੰਗਾ
ਪਤਾ ਦੱਸ ਦਿੱਤਾ ਉਸਨੇ ਸਤਿਗੁਰੂਦਾਕੀਤਾ ਸਾਧ ਨੇ ਨਹੀਂ ਇਤਬਾਰ ਚੰਗਾ
ਚੀਨੀ ਜਾ ਪਛਾਣੀਜਦੋਂ ਰਾਤ ਵਾਲੀ ਚਰਨੀ ਡਿਗਾਸਾਧੂਨਿਸਚਾ ਧਾਰ ਚੰਗਾ
ਸਜਕੇ ਨਾਮਧਾਰੀ ਕੱਟੜਸਾਧ ਹਿੰਦੂਹੋਇਆਖਾਲਸਾਤਿਆਰਪ੍ਰਤਿਆਰ ਚੰਗਾ
ਬਹੁਤਾ ਵਧਣ ਤੇ ਗ੍ਰੰਥ ਹਰਨਾਮਸਿੰਘਾ ਮੁਖਸਰ ਦਸਿਆ ਮੈ ਸਮਾਚਾਰ ਚੰਗਾ

‡ਮਾਨਾਂ ਵਾਲੇ ਦੇ ਹੋਲੇ ਪਰ ਸਤਿਗੁਰਾਂ ਦੀ ਜਾਹਰੀ ਕਰਾਮਾਤ

ਮਾਨਾਂ ਵਾਲੇ ਦੇ ਹੋਲੇ ਦਾ ਹਾਲ ਥੋੜਾਏਹ ਭੀ ਸੁਣੋ ਲਾਕੇ ਜਰਾ ਧਿਆਨ ਵੀਰੋ
ਕਠ ਬਹੁਤ ਭਾਰੀ ਹੋਇਆ ਓਸ ਥਾਂ ਤੇ ਭੀੜ ਭਾੜ ਦੇ ਮਚੇ ਘਮਸਾਨ ਵੀਰੋ
ਘੋੜਜਾਂ ਉਤੇ ਥੇ ਸਿੰਘਸਰਦਾਰ ਸਾਥੀ ਹਾਥੀ ਉਤੇ ਸਤਿਗੁਰ ਕਲਾਵਾਨ ਵੀਰੋ
ਖਲਕਤ ਹੋਰ ਭਾਰੀ ਪੈਦਲ ਤਰਫ ਚਾਰੋਂ ਸਜੀਬਹੁਤ ਜਲੂਸ ਦੀ ਸ਼ਾਨ ਵੀਰੋ
ਗਿਆਨੀਸਿੰਘਦੇ ਘੋੜੇ ਦੀ ਫੇਟਖਾਕੇਲੜਕਾ ਮਰਗਿਆ ਇਕ ਨਿਦਾਨ ਵੀਰੋ
ਰੰਗ ਵਿਚ ਹੀ ਆਣਕੇ ਭੰਗ ਪੈਗਯਾ ਭਾਨਾ ਵਰਤਿਆ ਆਨ ਭਗਵਾਨ ਵੀਰੋ
ਸੁੰਬ ਖਾਇਕੇ ਘੋੜੇ ਦਾ ਵਿਚ ਛਾਤੀ ਲੜਕਾ ਛਡਗਿਆ ਤੁਰਤ ਪ੍ਰਾਨ ਵੀਰੋ

---

*ਇਧਰ ਭੈਣੀ ਸਾਹਿਬ ਵਿਚ ਜਦੋਂ ਸੁਤਾ ਸਿੰਘ ਨੇ ਸਤਿਗੁਰਾਂ ਦੀ ਸਵਾਰੀ ਦੀ ਚੀਨੀ ਘੋੜੀ ਦੇਖੀ ਤਾਂ ਪੁਸੀਨੇ ਨਾਲ ਪਾਣੀ ੨ ਹੋ ਰਹੀ ਥੀ ਤਰਬ ਹੋਕੇ ਸਤਿਗੁਰਾਂ ਪਾਸ ਅਰਜ ਜਾ ਕੀਤੀ ਹਜ਼ੂਰ ਚੀਨੀ ਘੋੜੀ ਨੇ ਰਾਤੋ ਰਾਤ ਭਾਰੀ ਸਫਰ ਕਰਿਆ ਹੈ ਪ੍ਰੰਤੂ ਅਸੀਂ ਪੈਹਰੇ ਦਾਰਾਂ ਨੇ ਕਿਤੇ ਜਾਂਦੀ ਨਹੀਂ ਦੇਖੀ ਸਭ ਦੁਵਾਜੇ ਬੰਦ ਥੇ ਸਚੇ ਪਾਤਸ਼ਾਹ ਏਹ ਕੀ ਕਾਰਨ ਹੈ ਬਚਨ ਹੋਯਾ ਪਯਾਰੇ ਖਾਲਸਾ ਜੀ ਏਹ ਬਾਤ ਰਾਇ ਸਿੰਘ ਹਜ਼ੂਰ ਸਾਹਬ ਤੋਂ ਆਕੇ ਦਸੇਗਾ ਬਸ ਏਹ ਕੈਹਕੇ ਚੁਪ ਹੋਗਏ ਸੰਗਤ ਹੈਰਾਨ ਹੋਕੇ ਰਾਇ ਸਿੰਘ ਦਾ ਇੰਤਜ਼ਾਰ ਕਰਨੇ ਲੱਗੀ ਰਾਇ ਸਿੰਘ ਨੇ ਹਜ਼ੂਰ ਸਾਹਿਬ ਤੋਂ ਆਕੇ ਸਾਰਾ ਪ੍ਰਸੰਗ ਸ਼ੇਰ ਤੋਂ ਬਚੌਨ ਦਾ ਸਨੇ ਚੀਨੀ ਪਹੁੰਚਕੇ ਸੰਗਤਾਂ ਨੂੰ ਦਸਯਾ ਸੰਗਤ ਧੰਨ ਧੰਨ ਕੈਹਕੇ ਗੁਰੂ ਅਗੇ ਸੀਸ ਝੁਕੌਨ ਲੱਗ ਪਈ।

† ਮਾਘਾ ਸਿੰਘ ਲੱਲਾਂ ਦੇ ਗੁਰਦੁਆਰੇ ਗੁਰੂਸਰ ਦਾ ਮਹੰਤ ਸੀ ਮੈਂ ਉਨਾਂ ਦੇ ਬਹੁਤ ਦਫਾ ਦਰਸ਼ਨ ਕੀਤੇ ਹੋਨ ਓਹ ਦਸਯਾ ਕਰਦੇ ਸੀ ਕਿ ਭੈਣੀ ਸਾਹਬੋਂ ਸੈਂਕੜੇ ਮੀਲਾਂ ਦੇ ਫਾਸਲੇ ਪਰ ਬਿਜਲੀ ਪੁਰ ਦੇ ਸਾਧ ਨੂੰ ਸਤਿਗੁਰਾਂ ਦਰਸ਼ਨ ਦਿਤੇ ਰਾਤੋ ਰਾਤ ਸਤਿਗੁਰ ਭੈਣੀ ਸਾਹਬ ਪਹੁੰਚ ਗਏ ਸਾਧ ਰੋਹ ਵਿਚ ਆਇਆ ਔਂਦੇਸਾਰ ਭੈਣੀ ਸਾਹਿਬ ਪਹੁੰਚ ਪਤਾ ਲਗਾ ਕਿ ਸਤਿਗੁਰ ਤਾਂ ਬਹੁਤ ਰੋਜ਼ ਤੇ ਏਥੇ ਹੀ ਹੋਨ ਓਸਨੇ ਜੋ ਰਾਤ ਨੂੰ ਚੀਨੀ ਘੋੜੀ ਦੇਖੀ ਥੀ ਓਹ ਪੈਹਚਾਨ ਲਈ ਸਤਿਗੁਰਾਂ ਦੀ ਕਰਾਮਾਤੀ ਲੀਲਾ ਦੇਖਕੇ ਚਰਨੀ ਡਿੱਗ ਪਿਆ ਅਤੇ ਪਕਾ ਸਿੰਘ ਸਜਗਿਆ।

‡ਏਸ ਮਾਨਾ ਵਾਲੇ ਦੇ ਹੋਲੇ ਦਾ ਤੇ ਏਸ ਦੌਰੇ ਦਾ ਬੜਾ ਲੰਬਾ ਚੌੜਾ ਪ੍ਰਸੰਗ ਹੈ ਜੀਵਾਲਨ ਹਾਰ ਸਤਿਗੁਰ ਦੇ ਦਰਬਾਰ ਵਿਚ ਸ: ਹੀਰਾ ਸਿੰਘ ਨੇ ਓਹ ਸੌ ਸਾਖੀ ਪੇਸ਼ ਕਰੀ ਜੋ ਇਨ੍ਹਾਂ ਦੇ ਦਾਦੇ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਿਤੀ ਸੀ ਜਿਸ ਵਿਚ ਸਤਗੁਰ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਬਾਬਤ ਸਾਫ ਸਾਫ ਲਿਖਯਾ ਹੋਇਆ ਸੀ ਸਤਿਗੁਰੂ ਰਾਮ ਸਿੰਘ ਜੀ ਓਹ ਸਾਖੀ ਨੂੰ ਵੇਖਕੇ ਵੈਰਾਗ ਵਿਚ ਹੋਗਏ ਪੈਹਲੇ ਭਵਿਸ਼ਤੀ ਬਚਨ ਸੁਣਕੇ ਆਪ ਭੀ ਭਵਿਸ਼ਤ ਬਚਨ ਉਚਰੇ ਰੂਸ ਦਾ ਪੰਜਾਬ ਵਿਚ ਆਉਣਾ ਆਦ ਬਹੁਤ ਬਚਨ ਹਨ ਜੋ ਪੁਸਤਕ ਵਧਨ ਦੇ ਸਬਬ ਲਿਖ ਨਹੀ ਸਕਦੇ।

ਮਾਈ ਬਾਪ ਊਸ ਬਚੇ ਦੇ ਆਣ ਓਥੇ ਲਗੇ ਮਛੀਆਂ ਵਾਂਗ ਤੜਫਾਨ ਵੀਰੋ
ਤੁਹਮਤ ਥੱਪਕੇ ਬਚੇ ਦੀ ਸਤਿਗੁਰਾਂ ਤੇ ਨਿੰਦਕ ਲੋਕ ਲੱਗੇ ਜਲੀ ਪਾਨ ਵੀਰੋ
ਕਿਸੇ ਦਸਯਾ ਜਾਇਕੇ ਸਤਿਗੁਰਾਂ ਨੂੰ ਮੁੰਡੇ ਮਰੇ ਦਾ ਕੁਲ ਬਿਆਨ ਵੀਰੋ
ਸਤਿਗੁਰ ਛੇੜ ਹਾਥੀ ਪਹੁੰਚੇ ਤੁਰਤਓਥੇ ਮੁੰਡਾ ਪਿਆ ਸੀ ਜਹਾਂ ਬੇਜਾਨ ਵੀਰੋ
ਉਠ ਬਚਿਆ ਸਤਿਗੁਰਾਂ ਹੁਕਮ ਕੀਤਾ ਚਰਨ ਮੁੰਡੇ ਨੂੰ ਗੁਰੂ ਛੁਹਾਨ ਵੀਰੋ
ਮੁੰਡਾ ਉਠਕੇ ਭੱਜਯਾ ਮਾਉਂ ਵੰਨੀ ਖੜਾ ਦੇਖਦਾ ਕੁਲ ਜ਼ਹਾਨ ਵੀਰੋ
ਮੋਇਆਹੋਇਆ ਜੀਵਾਲਿਆ ਸਤਿਗੁਰਾਂ ਨੇ ਹੋਕੇ ਬਹੁਤ ਭਾਰੀਮੇਹਰਵਾਨ ਵੀਰੋ
ਪੁਸਤਕ ਵਧਨਕਰਕੇ ਸਾਰਾ ਨਹੀਂ ਲਿਖਦਾਹੈਏਹਬਹੁਤਵੱਡਾ ਦਾਸਤਾਨ ਵੀਰੋ
ਸਾਰਾ ਲਿਖੂੰਗਾ ਫੇਰ ਹਰਨਾਮ ਸਿੰਘਾ ਹਾਲੇ ਥੋੜਾ ਹੀ ਕਰੋ ਪ੍ਰਵਾਨ ਵੀਰੋ

ਝਨਾਂ ਦਰਿਆ ਦੇ ਪਾਣੀ ਨੇ ਸਤਿਗੁਰਾਂ ਦੇ ਚਰਨਾਂ ਹੇਠ ਥਲ ਹੋ ਜਾਣਾ

ਹਜਰੋਂ ਸਾਹਬ ਤੇ ਸਤਿਗੁਰੂ ਆਰਹੇ ਸੀ ਪਹੁਚੇ ਜਦੋਂ ਦਰਯਾਇ ਝਨਾਓ ਉਤੇ
ਕਿਸ਼ਤੀ ਚੜ੍ਹਨ ਮਲਾਹਾਂ ਨੇ ਨਹੀ ਦਿਤੇਪੂਰ ਭਰ ਚੁਕਾਥੀ ਕਿਸਤੀ ਨਾਓ ਉਤੇ
ਬੇੜੀ ਉਤੇ ਥੋੜਾ ਜਿਹਾ ਖੜਨ ਨੂੰ ਭੀ ਦਿਤਾ ਨਹੀ ਮਲਾਹਾਂ ਨੇ ਥਾਓ ਉਤੇ
ਭਾਰੀ ਕਾਂਗ ਝਨਾਓ ਦੇ ਵਿਚ ਆਈ ਬੇੜਾ ਕੰਬਦਾ ਨਦੀ ਬਹਾਓ ਉਤੇ
ਸਤਿਗੁਰਕਰਾਮਾਤੀ ਠਿੱਲੇ ਨਦੀ ਅੰਦ੍ਰ ਜਿਮੀ ਵਾਂਗ ਹੀ ਤੁਰੇ ਦਰਯਾਓ ਉਤੇ
*ਧਰਤੀ ਸੜਕਦੇ ਵਾਂਗ ਹਰਨਾਮ ਸਿੰਘਾ ਟੱਪ ਗਏ ਦ੍ਰਯਾਵਾਂ ਦੇ ਰਾਓ ਉਤੇ

੧ ਹਾੜ ੧੯੨੭ ਬਿ: ਨੂੰ ਅੰਮ੍ਰਿਤ ਸ ਵਿਚ ਬੁੱਚੜ ਬੱਧ

ਕੁਛ ਕੁ ਮਾਝੇ ਦੇ ਸਿੰਘ ਸ੍ਰਦਾਰ ਕੂਕੇ ਅੰਮ੍ਰਿਤ ਸਰ ਦਾ ਕਰਨ ਦੀਦਾਰ ਗਏ
ਗਊਆਂ ਕਤਲ ਹੋਵਣ ਪੈ ਅਰਾਟ ਰਹੇ ਬੁਚੜ ਖਾਨੇ ਵੰਨੀ ਨਿਗਹ ਮਾਰ ਗਏ
ਅੰਮ੍ਰਿਤ ਸਰ ਸਤਿਗੁਰਾਂ ਦੀ ਵਿਚ ਨਗਰੀ ਏਹ ਜੁਲਮ ਹੁੰਦੇ ਨ ਸਹਾਰ ਗਏ
ਚਾਰ ਸਿੰਘਾਂ ਨੇ ਏਹ ਸਲਾਹ ਕੀਤੀ ਯਾਂ ਤਾਂ ਧਰਮ ਖਾਤ੍ਰ ਸੀਸ ਵਾਰ ਗਏ
ਯਾਂ ਫਿਰ ਮਾਰ ਬੁੱਚੜ ਪਾਪੀ ਲਏ ਜ਼ਾਲਮ ਏਹ ਗੁਰਮਤਾ ਕਰ ਦਰਬਾਰ ਗਏ
ਅੱਧੀ ਰਾਤ ਨੂੰ ਬੁਚੜਾਂ ਜਾਲਮਾਂ ਤੇ ਸਿੰਘ ਵਾਂਗ ਬਿਜਲੀ ਛਾਲਾਂ ਮਾਰ ਪਏ
ਮਾਰ ਮਾਰ ਕੇ ਬੁਚੜਾਂ ਜ਼ਾਲਮਾਂ ਨੂੰ ਸਿੰਘ ਕਰ ਭਾਰਾ ਘਲੂ ਘਾਰ ਗਏ

---

*ਸਚੇ ਪਾਤਸ਼ਾਹ ਸਤਿਗੁਰ ਰਾਮ ਸਿੰਘ ਜੀ ਦੀਆਂ ਸਾਡੇ ਪਿਤਾ ਜੀ ਦੇ ਅੱਖੀਂ ਡਿਠੀਆਂ ਬੇਸ਼ੁਮਾਰ ਕਰਾਂਮਾਤਾਂ ਹੈਨ ਜੋਕਿ ਸੇਹਜ ਸੁਭਾਓਹੀ ਹੁੰਦੀਆਂ ਰਹੀਆਂ ਗ੍ਰੰਥ ਵਧਨ ਦੇ ਸਬਬ ਸਾਰੇ:ਸਤਿਗੁਰਾਂਦੇ ਖੇਲ ਨਹੀ ਲਿਖੇ ਜਾਂਦੇ ਏਸ ਵਕਤਦੇ ਸਤਿਗੁਰਾਂ ਦੇ ਝਨਾਓ ਦਰਯਾ ਟਪਣ ਦੇ ਨਜ਼ਾਰੇ ਸ੍ਰੀ ਮਾਨ ਵਰਯਾਮ ਸਿੰਘ ਜੀ ਮੁਸਵਰ ਨੇ ਬੜੀ ਖੂਬਸੂਰਤੀ ਸੇ ਦਖਾਏ ਹੈਨ ਦੂਜੀ ਪੁਸਤਕ ਵਿਚ ਸੰਗਤਾਂ ਨੂੰ ਦਰਸ਼ਨ ਕਰਾਵਾਂਗੇ

ਲਹਿਣਾਸਿੰਘ ਬੀਹਲਾਸਿੰਘ ਸਿੰਘਹਾਕਮ § ਫਤੇ ਸਿੰਘਜੀ ਫਤੇ ਪੁਕਾਰ ਗਏ
ਰਾਤੋ ਰਾਤ ਓਸੇ ਬੁੱਚੜ ਕਤਲ ਕਰਕੇ ਸਿੰਘ ਬਿਆਸ ਦਰਿਆ ਤੋਂ ਪਾਰ ਗਏ
ਅੰਮ੍ਰਿਤ ਸਰ ਲਹੌਰ ਗੁਰਦਾਸ ਪੁਰ ਦੇ ਚਾਰੇ ਸਿੰਘ ਸਾਰੀ ਕਰ ਕਾਰ ਗਏ
ਹੋਰ ਹੋਰ ਹੀ ਪਕੜ ਲੈ ਪੁਲਸੀਆਂ ਨੇ ਕਾਤਲ ਖਾਲਸੇ ਹੋਇ ਫ਼ਰਾਰ ਗਏ
ਦੂਰ ਨੇੜੇ ਹੀ ਕਿਤੇ ਹਰਨਾਮ ਸਿੰਘਾ ਇਕ ਸਾਲ ਦਾ ਸਮਾਂ ਗੁਜਾਰ ਗਏ

ਬੁਚੜ ਮਾਰਨ ਵਾਲੇ ਸਿੰਘਾਂ ਨੂੰ ਸਤਿਗੁਰਾਂ ਨੇ ਉਪਦੇਸ਼ ਕਰਨਾ

ਦ੍ਰਸਨਕਰਨ ਦੇ ਲੀਏ ਏਹ ਸਿੰਘਚਾਰੇ ਭੈਣੀ ਸਾਹਿਬ ਪਹੁਚੇ ਇਕ ਸਾਲ ਪਿਛੋਂ
ਹਾਲ ਸਮਝ ਕਰਕੇ ਅੰਤ੍ਰਜਾਮਤਾ ਸੇ ਬੋਲੇ ਮੁਖ ਤੋਂ ਦੀਨ ਦਿਆਲ ਪਿਛੋਂ
ਖਿਸਕ ਗਏ ਬਹਾਦਰੋ ਤੁਸੀਂ ਕਿਧਰੇ ਕਰਕੇ ਬੁਚੜਾਂ ਦਾਂ ਘਲੂਘਾਲ ਪਿਛੋਂ
ਫੜੇ ਗਏ ਨਿਹੰਗ ਮਲੰਗ ਸਾਧੂ ਬੇਕਸੂਰ ਗ੍ਰੀਬ ਕੰਗਾਲ ਪਿਛੋਂ
ਤੁਸੀ ਬੁਚੜਾਂ ਨੂ ਨਾਂ ਸੀ ਕਤਲ ਕਰਨਾ ਸ਼ਾਂਤਮਈ ਤੁਮਨੇ ਦਿਤੀ ਟਾਲ ਪਿਛੋਂ
ਜੇਕਰ ਕੀਤੇ ਸੀ ਕਤਲ ਤਾਂ ਆਪ ਹੁੰਦੇ ਕਰਦੇ ਜਾਇ ਬਜਾਨ ਅਕਬਾਲ ਪਿਛੋਂ
ਬੁਚੜ ਮਾਰ ਕੇ ਤੁਸੀ ਸ਼ਹੀਦ ਹੁੰਦੇ ਫਾਂਸੀ ਗਲੀਂ ਪੌਂਦੇ ਖੁਸੀ ਨਾਲ ਪਿਛੋਂ
ਹੁਣ ਭੀ ਜਾਓ ਬਹਾਦ੍ਰੋ ਅੰਮ੍ਰਿਤਸਰ ਨੂ ਦੇਉ ਦੱਸ ਸਰਕਾਰਨੂ ਹਾਲ ਪਿਛੋਂ
ਅਪਨੇ ਆਪ ਜਾ ਕੁਲ ਕਸੂਰ ਮੰਨੋ ਕਰੋ ਧਰਮ ਦੀ ਕੈਮ ਮਿਸਾਲ ਪਿਛੋਂ
ਤੁਸੀ ਸੁਰਗ ਅੰਦ੍ਰ ਜਾਕੇ ਜਗਾ ਮਲੋ ਔਣ ਹੋਰ ਭੀ ਗੁਰੂ ਦੇ ਲਾਲ ਪਿਛੋਂ
ਪੈਹਲੇ ਤੁਸੀ ਸ਼ਹੀਦ ਕੁਰਬਾਨ ਹੋਵੋ ਅਸੀਂ ਸਿੰਘ ਹੋਵਨ ਬਲੀਦਾਨ ਪਿਛੋਂ
ਥੋਨੂੰ ਦੇਖਾਂਗੇ ਵਹਾਂ ਹਰਨਾਮ ਸਿੰਘਾ ਏਹ ਸ਼ਹੀਦਾਂ ਦੀ ਲਿਸਟ ਨਿਕਾਲ ਪਿਛੋਂ

ਧਰਮਵਾਨ ਸਿਦਕੀ ਸਿੰਘਾਂ ਨੇ ਅਪਣੇ ਆਪ ਸਰਕਾਰ ਪਾਸ ਜਾ ਕੇ ਕਸੂਰ ਮੰਨਣਾ

ਅੰਮ੍ਰਿਤਸਰ ਪਹੁੰਚੇ ਸਿੰਘ ਵਕਤ ਓਸੇ ਬਚਨ ਸਤਿਗੁਰਾਂ ਜਦੋਂ ਸੁਨਾਇ ਦਿਤੇ

---

§ ਸ਼ਹੀਦਾਂ ਦੇ ਸਰਦਾਰ ਹਾਕਮ ਸਿੰਘ ਜੀ ਉਰ ਘਰਾਣੇ ਦੇ ਪਟਵਾਰੀ ਥੀ ਜਿਸ ਦਿਨ ਏਨਾ ਨੂੰ ਮਿ: ਲੈਹਣਾ ਸਿੰਘ ਬੁਚੜਾਂ ਦੇ ਸਾਕੇ ਬਾਬਤ ਲੈਗਿਆ ਸੀ ਓਸੇ ਦਿਨ ਏਹ ਆਪਣਾ ਵਯਾਹ ਮੁਕਲਾਵਾ ਲੈਕੇ ਆਏ ਸੀ ਇਨਾਂ ਦੀ ਸਿੰਘਣੀ ਦੀ ਖੂਬਸੂਰਤੀ ਦੀ ਧਾਂਕ ਸਾਰੇ ਅੰਮ੍ਰਿਤ ਸਰ ਵਿਚ ਸੀ ਸੁਹਾਗ ਦੀ ਪੈਹਲੀ ਰਾਤ ਦੇ ਦਸ ਬਜੇ ਇਨਾਂ ਆਪਣੀ ਧ੍ਰਮ ਪਤਨੀ ਦੇ ਦਰਸ਼ਨ ਦੇਖੇ ਥੇ ਜਿਨਕਾ ਮੁਖ ਚੰਦ੍ਰਮਾਂ ਸਮਾਨ ਅਵਲ ਦਰਜੇ ਖੂਬਸੂਰਤ ਥੀ ਐਨ ਓਸੇ ਵਕਤ ਇਨਾਂ ਦੇ ਦੋਸਤ ਲੈਹਣਾਂ ਸਿੰਘ ਨੇ ਰਾਤ ਨੂੰ ਹਾਕ ਮਾਰੀ ਪੈਹਲੇ ਬਚਨ ਪੱਕੇ ਹੋ ਚੁਕੇ ਥੇ ਲੈਹਣਾ ਸਿੰਘ ਨੇ ਕਿਹਾ ਚੱਲ ਭਾਈ ਅੱਜ ਰਾਤ ਨੂੰ ਹੀ ਧਰਮ ਖਾਤ੍ਰ ਗਊ ਗ੍ਰੀਬ ਦੀ ਰਖਯਾ ਕਰਦੇ ਹੋਏ ਇਨਾਂ ਸਰੀਰਾਂ ਦਾ ਬਲੀ ਦਾਨ ਕਰੀਏ ਓਸੇ ਵਕਤ ਬਹਾਦਰ ਸ: ਹਾਕਮ ਸਿੰਘ ਅਜ਼ ਹਦ ਖੂਬ ਸੂਰਤ ਬਜਾਹਤਾ ਲਾੜੀ ਨੂੰ ਛਡਕੇ ਰੰਗ ਮੈਹਲ ਵਿਚੋਂ ਮੌਤ ਲਾੜੀ ਨੂੰ ਵਿਆਹੁਣ ਤੁਰਪਿਆ ਜਾਲਮਾਂ ਬੁਚੜਾਂ ਨੂੰ ਕਰਨੀ ਦੀ ਸਜਾ ਭੁਗਤਾਕੇ ਸਤਿਗੁਰਾਂ ਦੇ ਹੁਕਮ ਅਨੁਸਾਰ ਹਸੂੰ ਹਸੂੰ ਕਰਦਾ ਫਾਂਸੀ ਦੇ ਤਖਤੇ ਪਰ ਚੜਕੇ ਸ਼ਹੀਦ ਹੂਆ ਐਸੇ ਖੁਸ਼ੀ ਦੇ ਵਕਤ ਸ਼ਹੀਦ ਹੋਣ ਦੀ ਖੁਸ਼ੀ ਮਨੋਨੀ ਨਿਹਾਯਤ ਦਿਲਾਵਰ ਸਖੀ ਮਰਦ ਮਹਾਸੂਰਬੀਰ ਦਾ ਕਰਮ ਹੈ।

"ਸੁਦਰਸ਼ਨ"

ਜਾਂਦੀ ਸਾਰ ਹੀ ਸ਼ਿਸ਼ਨ ਦੇ ਪੇਸ਼ ਹੋਕੇ ਬਜਾਨ ਆਪਣੇ ਸਹੀ ਲਿਖਾਇ ਦਿਤੇ
ਪਿਛਲੇ ਸਾਲਬੁਚੜ ਹਮ ਨੇ ਕਤਲ ਕੀਤੇ ਸ਼ਸਤ੍ਰ ਲਹੂ ਦੇ ਭਰੇ ਦਿਖਾਇ ਦਿਤੇ
ਗਊ ਘਾਤੀਆਂ ਪਾਪੀਆਂ ਜ਼ਾਲਮਾਂ ਨੂੰ ਮਜੇ ਤੇਗ ਦੇ ਅਸੀਂ ਚਿਖਾਇ ਦਿਤੇ
ਅਸੀਂ ਜੁਲਮ ਹੁੰਦਾ ਝੱਲ ਨਹੀ ਸਕੇ ਬੁਚੜ ਯਹਾਂ ਕੇ ਕਤਲ ਕਰਾਇ ਦਿਤੇ
ਕਾਤਲ ਅਸੀਂ ਚਾਰੇ ਜਾਣੇ ਬੁਚੜਾਂ ਦੇ ਸ ਰੇਸਚ ਦੇ ਬਿਆਨ ਬਤਾਇ ਦਿਤੇ
ਬਾਬਤਬੁਚੜਾਂ ਦੇ ਫਾਂਸੀ ਦਿਓ ਸਾਨੂੰ ਖੁਸ਼ੀਆਂ ਨਾਲ ਹਮ ਸੀਸ ਝੁਕਾਇ ਦਿਤੇ
ਆਪ ਫੜੇ ਗਏ ਸਿੰਘ ਹਰਨਾਮ ਸਿੰਘਾ ਹੋਰਲੋਕ ਤਮਾਮ ਛੁਡਾਇ ਦਿਤੇ

ਸ਼ਿਸ਼ਨ ਜੱਜ ਨੇ ਮਿਹਰਬਾਨ ਹੋਕੇ ਖਾਲਸੇ ਪੰਥ ਦੀ ਤਾਰੀਫ ਕਰਨੀ

ਸੁਣਕੇ ਸਿੰਘਾਂ ਦੇ ਬਜਾਨ ਅਕਬਾਲ ਹੁੰਦੇ ਸ਼ਿਸ਼ਨ ਜੱਜ ਭੀ ਬਹੁਤ ਹੈਰਾਨ ਹੋਇਆ
ਭਰਮ ਭਾਂਦਾ ਨਾ ਇਨਾਂ ਤੇ ਕਿਸੇ ਦਾ ਥਾ ਅਪਨੇ ਆਪ ਅਕਬਾਲ ਬਜਾਨ ਹੋਇਆ
ਸਿਖ ਕੋਮ ਬਾਝੋਂ ਐਸਾ ਕੋਨ ਕੋਈ ਮਰਨਾ ਖੁਸ਼ੀ ਸੇ ਜੀਨੂੰ ਪ੍ਰਵਾਨ ਹੋਇਆ
ਧਰਮੀ ਖਾਲਸੇ ਸਮਝ ਹਰਨਾਮ ਸਿੰਘਾ ਜੱਜ ਬਹੁਤ ਭਾਰੀ ਮੇਹਰਬਾਨ ਹੋਇਆ

ਸ਼ਿਸ਼ਨ ਨੇ ਸਿੰਘਾਂ ਨੂੰ ਛੱਡ ਦੇਣ ਦਾ ਹੁਕਮ ਦੇਣਾ, ਸਿੰਘਾਂ ਨੇ ਤਕਰਾਰ ਕਰਕੇ ਆਪਣੇ ਆਪ ਗਲੀਂ ਫਾਂਸੀ ਪੁਐਣੀ

ਜੱਜ ਕੈਹਣ ਲਗਾ ਸਿੰਘ ਹੈਨ ਪਾਗਲ ਐਸਾ ਕੌਣ ਹੈ ਵਿਚ ਸੰਸਾਰ ਕਈ
ਅਪਣੇ ਆਪ ਜੋ ਕਹੇ ਮੈ ਖੂੰਨ ਕੀਤੇ ਭਰਮ ਮਾਸਾ ਨਾ ਕਰੇ ਸਰਕਾਰ ਕੋਈ
ਅਪਣੇ ਆਪ ਕੈਹੰਦੇ ਸਾਨੂੰ ਦਿਉ ਫਾਂਸੀ ਹੋਕੇ ਨਹੀ ਆਏ ਗ੍ਰਿਫਤਾਰ ਕੋਈ
ਚਲੇ ਜਾਉ ਨਾਂ ਠੀਕ ਦਮਾਗ਼ ਥੋਡੇ ਤੁਸਾਂ ਉਤੇ ਨਾਂਹੀ ਦਾਵੇਦਾਰ ਕੋਈ
ਸਿੰਘਫੇਰ ਕੈਹਦੇ ਸ਼ਿਸ਼ਨ ਜੱਜ ਤਾਂਈਂ ਕਰਦੇ ਕਿਉ ਨਹੀ ਤੁਸਾਂ ਇਤਬਾਰ ਕੋਈ
ਅਸੀਂ ਖਾਸ ਮੁਲਜ਼ਮ ਬੁਚੜ ਮਾਰਨੇ ਦੇ ਸਾਨੂ ਨਹੀ ਫੜਦਾ ਠਾਨੇਦਾਰ ਕੋਈ
ਫਾਂਸੀ ਅਸਾਂ ਹਜ਼ੂਰ ਜ਼ਰੂਰ ਚੜ੍ਹਨਾ ਸਾਕਾ ਦੇਵਣਾ ਅਸਾਂ ਗੁਜ਼ਾਰ ਕੋਈ
ਸਾਡੇ ਠੀਕ ਦਮਾਗ਼ ਨਾ ਅਸਾਂ ਪਾਗਲ ਤੁਸਾਂ ਕਰੋ ਇਨਸਾਫ ਬਿਚਾਰ ਕੋਈ
ਬਚਨ ਸਤਿਗੁਰਾਂ ਦਾ ਫਾਂਸੀ ਚੜ੍ਹਨ ਦਾ ਹੈ ਏਸ ਹੁਕਮ ਨੂ ਨਾਸਕੇ ਟਾਰ ਕੋਈ
ਸਾਨੂ ਮਰਨ ਦੀ ਖੁਸ਼ੀ ਹਰਨਾਮ ਸਿੰਘਾ ਤੁਸੀਂ ਐਵੇਂ ਨਾ ਕਰੋ ਤਕਰਾਰ ਕੋਈ

ਖਾਲਸੇ ਦੀ ਬੇਮਸਾਲ ਕੁਰਬਾਨੀ

ਸ਼ਿਸ਼ਨ ਜੱਜ ਨੇ ਬਹੁਤ ਹੀ ਤੰਗ ਆਕੇ ਕੀਤੀ ਸਿਘਾਂਦੀ ਫਾਂਸੀ ਮਨਜੂਰ ਓਥੇ
ਏਹੋ ਜਿਹੀ ਮਸਾਲ ਨਾ ਕਿਤੇ ਮਿਲਦੀ ਮੰਨੇ ਖੁਸ਼ੀ ਦੇ ਨਾਲ ਕਸੂਰ ਓਥੇ

ਅਪਨੇ ਆਪ ਸ਼ਹੀਦ ਕੁਰਬਾਨ ਹੋਏ ਕਰਕੇ ਅੰਫਸਰਾਂ ਤਾਈਂ ਮਜਬੂਰ ਓਥੇ
ਕਹੇ ਸਤਿਗੁਰਾਂ ਦੇ ਖੁਸ਼ੀ ਨਾਲ ਧਰਮੀ ਸੂਲੀ ਚੜ ਗਏ ਵਾਂਗ ਮਨਸੂਰ ਓਥੇ
ਏਸ ਬੇ ਮਿਸਾਲ ਕੁਰਬਾਨੀਆਂ ਦੇ ਜਸ ਫੈਲ ਗਏ ਸੀ ਦੂਰ ਦੂਰ ਓਥੇ
ਹੋ ਗਏ ਚਾਰੇ ਸ਼ਹੀਦ ਹਰਨਾਮ ਸਿੰਘਾ ਸਚ ਖੰਡ ਮੈਂ ਹੋਏ ਹਜੂਰ ਓਥੇ

ਜ਼ਿੰਦਾ ਦਿਲ ਇਨਸਾਨ

ਮਰਨਾ ਆਪ ਦੁਸ਼ਮਨਾਂ ਨੂੰ ਮਾਰ ਕਰਕੇ ਕਿਸੇ ਸੂਰਮੇ ਪੁਰਸ਼ ਦਾ ਕਰਮ ਹੈ ਜੀ
ਜਿਉਂਦੇ ਬੰਦਜਾਂ ਨੂੰ ਮਾਰ ਵਹੀ ਸਕਦਾ ਲਹੂ ਸੂਰਮਾਂ ਜਿਨਾਂ ਦਾ ਗਰਮ ਹੈ ਜੀ
ਧਰਮ ਵਾਸਤੇ ਜਾਨ ਕੁਰਬਾਨ ਕਰਨੀ ਏਹ ਛਤ੍ਰੀ ਪੁਰਸ਼ ਦਾ ਧਰਮ ਹੈ ਜੀ
ਡਰਕੇ ਵਕਤ ਲਘੌਣਾ ਹਰਨਾਮ ਸਿੰਘਾ ਸੂਰ ਬੀਰਾਂ ਦੇ ਲੀਏ ਏਹ ਸ਼ਰਮ ਹੈ ਜੀ

ਰਾਇਕੋਟ ਵਿੱਚ ਬੁਚੜ ਬਧ ਦਾ ਸਾਕਾ

ਭੈਣੀ ਸਾਹਿਬ ਦੀ ਤਰਫ ਨੂੰ ਆ ਰਹੇ ਥੇ ਜਥੇ ਨਾਮਧਾਰੀ ਦਯਾਵਾਨ ਸੋਹਣੇ
ਰਾਇਕੋਟ ਦੇ ਪਾਸ ਦੀ ਜਦੋਂ ਗੁਜਰੇ ਜਥੇ ਮਾਲਵੇ ਦੇ ਧਰਮ ਵਾਨ ਸੋਹਣੇ
ਗਊਆਂ ਕਤਲ ਹੋਵਣ ਉਤੇ ਰਸਤਿਆਂ ਦੇ ਕੁਸ਼ਕ ਸਿੰਘ ਲਗੇ ਜੋਸਖਾਨ ਸੋਹਣੇ
ਓਸ ਵਕਤ ਤਾਂ ਸਿੰਘਾਂ ਨੇ ਰੋਕ ਦਿੱਤੇ ਐਪ੍ਰ ਕਦੋਂ ਟਲਦੇ ਬਲੀਵਾਨ ਸੋਹਣੇ
ਗੁਰਮੁਖ ਸਿੰਘ ਮੰਗਲ ਸਿੰਘ ਨਿਤ੍ਰ ਉਠੇ ਤੀਜੇ ਰਲੇ ਸੀ ਸਿੰਘ ਮਸਤਾਨ ਸੋਹਣੇ
ਰਤਨ ਸਿੰਘ ਗਜਾਨੀ ਸਿੰਘ ਬੀਰ ਬਾਂਕੇ ਬਹੁਤ ਖੂਬ ਸੂਰਤ ਕੱਦਾਵਾਨ ਸੋਹਣੇ
ਉਤਲੇ ਸਿੰਘ ਤਿਨੇ ਪਿਥੋ ਪਿੰਡ ਦੇ ਸੀ ਮੁਲਖ ਮਾਲਵੇ ਦੇ ਬੜੇ ਜੁਆਨ ਸੋਹਣੇ
ਪੰਜੇ ਸਿੰਘ ਏਹ ਬਹੁਤ ਹੀ ਸੂਰਮੇ ਥੇ ਬਲੀ ਬੀਰ ਭਾਰੇ ਜੋਸ਼ਵਾਨ ਸੋਹਣੇ
ਝੱਲ ਸਕੇ ਨਾਂ ਗਊਆਂ ਦਾ ਪਾਪ ਹੁੰਦਾ ਪਏ ਬੁਚੜਾਂ ਤੇ ਬਲੀ ਆਨ ਸੋਹਣੇ
ਬਿਜਲੀ ਵਾਂਗ ਕੜਕੇਰਾਇ ਦੇ ਕੋਟਉਤੇਪਲਾਂ ਵਿਚ ਕੀਤੇ ਘਲੂਘਾਨ ਸੋਹਣੇ
ਜਿਥੇ ਗਊਆਂ ਦਾ ਡੁਲਦਾ ਖੂੰਨ ਸੀਗਾ ਓਥੇ ਕਤਲ ਕੀਤੇ ਮੁਸਲਮਾਨ ਸੋਹਣੇ
ਰਾਇਕੋਟ ਨੂੰ ਪਕੜ ਕੇ ਭੂਣ ਦਿਤਾ ਜਾਲਮ ਜਿਤ ਲਏ ਤੇਗ ਦੇ ਤਾਨ ਸੋਹਣੇ
ਆਮ ਖਾਸ ਨਾਂ ਕਿਸੇ ਨੂੰ ਹਥ ਲਾਇਆ ਜਾਲਮ ਲੋਕਾਂ ਦੇ ਕਰੇ ਨੁਕਸਾਨ ਸੋਹਣੇ
ਨਿਕਲ ਗਏ ਚਾਰੇ ਰਾਇਕੋਟ ਵਿੱਚੋਂ ਚੋਟ ਫੇਟ ਬਿਨ ਅਮਨ ਅਮਾਨ ਸੋਹਣੇ

ਪੁਲਸ ਅਫਸਰਾਂ ਨੇ ਲਏ ਪਕੜ ਪੰਜੇ † ਦਲੂ ਕਾਣੇ ਵਰਗੇ ਮੁਖਬ੍ਰਾਨ ਸੋਹਣੇ
ਅੰਮ੍ਰਿਤਸਰ ਵਾਲਿਆਂਵਾਂਗੂੰ ਇਨ੍ਹਾਂਨੇ ਭੀ ਕੀਤੇ ਜਾਇ ਅਕਬਾਲ ਬਜਾਨ ਸੋਹਣੇ
ਆਖ਼ਰ ਗਲ਼ ਕਾਦੀ ਅੰਮ੍ਰਿਤਸਰ ਵਾਂਗੂੰ ਹੋਏ ਖਾਲਸੇ ਬੀਰ ਕੁਰਬਾਨ ਸੋਹਣੇ
ਪੰਜੇ ਸਿੰਘਸਿਦਕੀ ਭਾਰੇ ਬ੍ਰਹਬ ਗਜਾਨੀ ਸੂਰ ਬੀਰ ਤੇ ਭਗਤ ਭਗਵਾਨ ਸੋਹਣੇ
ਗੁਰਮੁਖ ਸਿੰਘ ਸਾਕੇ ਵਿੱਚ ਨਹੀਂ ਸੀਗਾ ਇਨ੍ਹ ਮੁਫਤ ਹੀ ਦੀਏ ਪੁਰਾਨ ਸੋਹਣੇ
ਹੋਏ ਪੰਜੇ ਸ਼ਹੀਦ ਹਰਨਾਮ ਸਿੰਘਾ ਜੱਸ ਛੱਡ ਗਏ ਵਿਚ ਜਹਾਨ ਸੋਹਣੇ

ਸਿੰਘਾਂ ਦੀ ਬਹਾਦਰੀ

ਆਪ ਹੋਏ ਸ਼ਹੀਦ ਬਲਵਾਨ ਜੋਧੇ ਐਪੂ ਜਾਲਮਾਂ ਦਾ ਬੁਰਾ ਹਾਲ ਕਰ ਗਏ
ਗਊਆਂ ਵਾਸਤੇ ਆਪ ਕੁਰਬਾਨ ਹੋਕੇ ਵੀਰ ਧਰਮ ਦੀ ਕੈਮ ਮਿਸਾਲ ਕਰ ਗਏ
ਚਾਰੇ ਸ਼ੇਰ ਹਜਾਰਾਂ ਦੇ ਨਾਲ ਲੜਕੇ ਸ਼ਹਿਰ ਵਿਚ ਵੜਕੇ ਘਲੂਘਾਲ ਕਰ ਗਏ
ਯਾਦ ਰਹਿਣਗੇ ਬਲੀਹਰਨਾਮਸਿੰਘਾ ਸਾਕੇ ਧਰਮਖਾਤ੍ਰ ਖੁਸ਼ੀਆਂ ਨਾਲ ਕਰਗਏ

---

† ਦਲੂ ਕਾਣਾ ਵਗੈਰਾ ਮੁਖਬ੍ਰੋਂ ਨੇ ਪਤਾ ਦੇਣਾ ਤੇ ਪੁਲਸ ਨੇ ਗ੍ਰਿਫਤਾਰ ਕਰਨੇ ਵਾਲੀ ਹੀ ਬਾਤ ਪ੍ਰਚਲਤ ਹੈ ਸਾਨੂੰ ਭੀ ਮਾਲੇਰ ਕੋਟਲੇ ਦੇ ਗਵਾਹਾਂ ਨੇ ਇਨਾ ਦੀ ਬਾਬਤ ਕੁਛ ਨਹੀਂ ਦਸਿਆ। ਇੱਕ ਬ੍ਰਿਧ ਭਗਵਾਨ ਸਿਘ ਤਿਨਾ ਸਹੀਦਾਂ ਦੇ ਪਿੰਡ ਖਿਰੋਦਾ ਥੀ ਭੇਣੀ ਸਾਹਿਬ ਤਬੇਲੇ ਉਪਰ ਬਗਲੀ ਵਾਲਿਆ ਦੇ ਚਬਾਰੇ ਵਿੱਚ ਰਹਿੰਦਾ ਸੀ ਓਹ ਚਛਮ ਦੀਦ ਸ਼ਹਾਦਤ ਦਸਦਾ ਥੀ ਕੇ ਓਨ੍ਹਾਂ ਦੇ ਪਿੰਡ ਦੇ ਤਿਨੇ ਸ਼ਹੀਦ ਖੁਸ਼ੀ ਖੁਸ਼ੀ ਅਪਣੇ ਆਪ ਗ੍ਰਿਫ-ਤਾਰ ਹੋਏ ਹੈਨ ਬਾਕੀ ਦੋ ਸ਼ਹੀਦਾਂ ਦੀ ਬਾਬਤ ਇਕ ਸਾਧੂ ੧੯੧੧ ਵਿਚ ਜਦ ਮੈਂ ਕਲ-ਕਤੇ ਤੇ ਦਿਲੀ ਦਬਾਰ ਵਾਸਤੇ ਮੋਟੂ ਲਈ ਆ ਰਿਹਾ ਥੀ ਓਸਨੇ ਚਛਮ ਦੀਦ ਸ਼ਹਾਦਤ ਦਿੱਤੀ। ਕੇ ਸ਼ਹੀਦ ਖੁਸ਼ੀ ੨ ਆਪਨੇ ਆਪ ਗ੍ਰਿਫਤਾਰ ਹੋਏ ਸੀ ਤੇ ੧੯੨੯ ਬਿ: ੧੨ਮਾਘ ਨੂੰ ਲੁਦਿਹਾਣੇ ਜਕਾਰੇ ਬੁਲੌਂਦੇ ਖੁਸ਼ੀਆਂ ਮਨੌਂਦੇ ਫਾਸੀ ਚੜੇ ਉਪਰਲੇ ਤਿਨ ਸ਼ਹੀਦ ੪ ਕਤਕ ੧੯੨੯ਨੂੰ ਏਵੇਂ ਕਿਵੇਂ ਮੌਤ ਨੂੰ ਮਜਾਕਾਂ ਕਰਦੇ ਬਸੀਆਂ ਪਿੰਡ ਫਾਂਸੀ ਚੜੇ ਇਕ ਅਖ-ਬਾਰ ਨਵੀਸ ਏਹ ਬਾਤ ਦਸਦਾ ਹੈ ਕ ਸ਼ਿਸ਼ਨ ਜਜ ਉਸਨੂੰ ਛੱਡਦਾ ਥੀ ਬੇ ਕਸੂਰ ਸਮਝਕੇ ਤੇ ਓਸਨੂੰ ਆਖਦਾ ਸੀ ਠੀਕ ਬਜਾਨ ਦੇਹ ਓਹ ਸ਼ਹੀਦ ਆਖਦਾ ਸੀ ਕੇ ਮੈਨੂੰ ਜਿਉਂਣ ਨਾਲੋਂ ਮਰਨ ਦੀ ਖੁਸ਼ੀ ਹੈ ਮੈ ਸਾਕੇ ਵਿਚ ਜਰੂਰ ਸੀ ਜਦ ਓਨ੍ਹਾ ਸ਼ਹੀਦਾਂ ਨੂੰ ਮਰਨ ਦੀ ਖੁਸ਼ੀ ਥੀ ਤਾਂ ਗ੍ਰਿਫਤਾਰ ਭੀ ਜਰੂਰ ਓਹ ਅਪਣੇ ਆਪ ਹੀ ਹੋਏ ਹੋਣਗੇ ਲਿਖਨ ਵਾਲੇ ਯਾਂ ਐਵੇਂ ਰਵਾਜਨ ਦਸਨ ਵਾਲੇ ਦਲੂਕਾਣੇ ਵਗੈਰਾ ਪਰ ਫੜੌਣ ਦੀ ਕਾਲਖ ਐਵੇਂ ਲਾ ਰਹੇ ਹੈਨ। ਅਤੇ ਓਨ੍ਹਾ ਸ਼ਹੀਦਾਂ ਨੂੰ ਲੁਕਨ ਦਾ ਕਲੰਕ ਭੀ ਝੂਠਾ ਲਾ ਰਹੇ ਹੈਨ ਬਹਾਦ੍ਰ ਲੋਕ ਮਾਰਨ ਦੀ ਬਹਾਦ੍ਰੀ ਨਹੀਂ ਸਮਝਦੇ ਅਪਨੇ ਆਪ ਕੁਰਬਾਨ ਹੋਣ ਨੂੰ ਬਹਾਦ੍ਰੀ ਸਮਝ੍ਯਾ ਕਰਦੇ ਹੈਨ। ਦੋ ਸ਼ਹਾਦਤਾਂ ਤੋਂ ਬਗੈਰ ਮੈਨੂੰ ਭੀ ਕਿਸੇ ਨੇ ਏਹ ਤਸੱਲੀ ਨਾ ਕਰਾਈ ਕੇ ਓਹ ਖੁਦ ਗ੍ਰਿਫਤਾਰ ਹੂਏ ਲਾਂ ਮੈਨੂੰ ਕੋਟਲੇ ਦੇ ਗਵਾਹਾਂ ਨੇ ਦਸਿਆ ਇਸ ਵਾਸਤੇ ਅਸੀਂ ਭੀ ਦਲੂ ਵਗੈਰਾ ਯਾਂ ਪੁਲਸ ਨੇ ਗ੍ਰਿਫਤਾਰ ਕਰਨਾ ਹੀ ਲਿਖ ਦਿੱਤਾ ਹੈ ਅਗੇ ਨੂੰ ਹੋਰ ਖੋਜ ਕਰਾਂਗੇ।

੧੯੨੭ ਬਿ: ਮਾਹ ਕਤਕ ਵਿਚ ਮਾਤਾ ਜਸਾਂ ਜੀ ਨੇ ਪ੍ਰਲੋਕ ਗਵਨ ਕਰਨਾਂ ੧ ਮਾਘ
੧੯੨੮ ਨੂੰ ਮਾਤਾ ਜੀ ਦੇ ਭੋਗ ਪਰ ਸੰਗਤ ਦਾ ਭਾਰੀ ਕੱਠ

ਮੈਹਲ ਸਤਿਗੁਰਾਂ ਦੇ ਸੁਰਗ ਵਾਸ ਹੋਏ ਵਡੇ ਸਮਝ ਵਾਲੇ ਭਾਗ ਦਾਰ ਵੀਰੋ
ਮਾਤਾ ਸਾਹਬ ਦੇ ਭੋਗ ਪਰ ਦੂਰ ਦੂਰੋਂ ਆਈਆਂ ਸੰਗਤਾਂ ਪ੍ਰੇਮ ਦਿਲ ਧਾਰ ਵੀਰੋ
ਮੈਨ ਦੁਆਬ ਢਾਹ ਸਾਰਾ ਦੇਸ ਆਇਆ ਮਾਝਾ ਮਾਲਵਾ ਤੇ ਪੋਨੇ ਹਾਰ ਵੀਰੋ
ਬਾਂਗਰ ਥਲੀ ਦੁਆਬਾ ਕੰਢੀ ਦੇਸ ਨੱਕਾ ਲਾਕਾ ਮੱਜਕੋ ਬਜਾਸ ਉਰਾਰ ਵੀਰੋ
ਰੋੜੇ ਸਿਖ ਅਫਗਾਨ ਤੇ ਬਹੁਤ ਆਏ ਕਾਬਲ ਗਾਜਨੀਓਂ ਲਾਇ ਕੰਧਾਰ ਵੀਰੋ
ਬਨੂੰ ਟਾਂਕ ਪਸ਼ੋਰ ਕੁਹਾਟ ਤਰਫੋਂ ਕੁਰਮ ਸੈਹਰ ਤੇ ਪਾਰਾ ਚਨਾਰ ਵੀਰੋ
ਦਿਲੀ ਆਗਰਾ ਔਧ ਦੇ ਸੈਹਰ ਆਏ ਯੂ.ਪੀ. ਦੇਸ ਆਇਆ ਗੰਗਾ ਪਾਰ ਵੀਰੋ
ਜਹਾਂ ਜਹਾਂ ਸੇ ਸੰਗਤਾਂ ਚਲੀ ਆਈਆਂ ਜੇਕਰ ਲਿਖਾਂ ਮੈ ਨਾਲ ਵਿਸਥਾਰ ਵੀਰੋ
ਸਾਰੇ ਸੈਹਰਾਂ ਦਾ ਅਗਰ ਮੈ ਨਾਮ ਦਸਾਂ ਪੰਨਾਂ ਗ੍ਰੰਥ ਦਾ ਬਨੂ ਹਜਾਰ ਵੀਰੋ
ਕਾਫੀ ਦਸਣਾਂ ਏਤਨਾਂ ਪਾਠਕਾਂ ਨੂੰ ਆਈਆਂ ਸੰਗਤਾਂ ਬਿਨਾਂ ਸ਼ੁਮਾਰ ਵੀਰੋ
ਏਨਾਂ ਕੱਠ ਨਾਂ ਕਦੇ ਭੀ ਕਿਤੇ ਹੋਇਆ ਲਖੋਂ ਵਧ ਦਸਦੇ ਦੇਖਣ ਹਾਰ ਵੀਰੋ
ਭੋਗ ਪਏ ਪਿਛੋਂ ਮਾਤਾ ਸਾਹਬ ਜੀ ਦੇ ਖਿੜੀ ਹੋਰ ਹੀ ਇਕ ਗੁਲਜ਼ਾਰ ਵੀਰੋ
ਕਠੇ ਹੋਇ ਮਸਤਾਨੜੇ ਜੋਸ ਖਾਕੇ ਲਗੇ ਨਵੇਂ ਹੀ ਕਰਨ ਵਿਚਾਰ ਵੀਰੋ
ਖੇਲ ਬਿਚਲ ਗਈ ਇਮੇਂ ਹਰਨਾਮਸਿੰਘਾ ਓਹਭੀਸੁਨੋ ਅਗਲਾ ਸਮਾਚਾਰ ਵੀਰੋ

ਮਸਤਾਨਿਆਂ ਦੀਵਾਨਿਆਂ ਦੇ ਜੋਸ਼ ਭਰੇ ਲੈਕਚਰ

ਦੇਸਾਂ ਦੇਸ਼ਾਂ ਦੇ ਮਸਤ ਮਸਤਾਨੜੇ ਜੋ ਕੱਠੇ ਕੁਲ ਹੋਏ ਏਥੇ ਆਨ ਸਿੰਘੋ
ਰੋਇ ਰੋਇ ਕਰਕੇ ਭੁਬਾਂ ਮਾਰ ਉਚੀ ਲਗੇ ਜੋਸ਼ ਮਸਤਾਨੜੇ ਖਾਨ ਸਿੰਘੋ
ਕੈਹੰਦੇ ਜੁਲਮ ਦੀ ਵੀਰਨੋ ਹੱਦ ਹੋਗਈ ਬੁਚੜ ਬਹੁਤ ਪਾਪੀ ਮੁਸਲਮਾਨ ਸਿੰਘੋ
ਗਊਆ ਮਾਰਦੇ ਕੋਸਕੇ ਸੋਹੇਂ ਥੋੜੇ ਜਿਊਂਦੇ ਕਾਸਨੂੰ ਤੁਸੀਂ ਜਹਾਨ ਸਿੰਘੋ
ਮਰ ਗਏ ਕਿਉਨਾਂ ਸਿੰਘੀ ਧਰਮ ਤਜਕੇ ਮੁਰਦੇ ਲਈ ਕਿਉਂ ਫਿਰੋਂ ਪ੍ਰਾਨ ਸਿੰਘੋ
ਦੁਸਟ ਮਾਰਨੀ ਸੰਤ ਉਬਾਰਨੀ ਜੋ ਕਿਥੇ ਤੁਸਾਂ ਦੀ ਗਈ ਕ੍ਰਿਪਾਨ ਸਿੰਘੋ
ਸੂਰ ਬੀਰ ਜੋਧੇ ਸਿੰਘ ਕੂਚ ਕਰ ਗਏ ਰਹੇ ਸੂਰਮੇਂ ਨਹੀਂ ਜਵਾਨ ਸਿੰਘੋ
ਰੱਛਜਾ ਗਊ ਗ੍ਰੀਬ ਦੀ ਕਰਨ ਵਾਲੇ ਕਿਥੇ ਖਾਲਸੇ ਗਏ ਬਲਵਾਨ ਸਿੰਘੋ
ਮਾਰ ਮਾਰ ਤੇਗਾਂ ਬੁਚੜ ਪਾਪੀਆਂ ਦਾ ਕਰ ਦਿਓ ਭਾਰੇ ਘਲੂ ਘਾਨ ਸਿੰਘੋ
ਆਗਿਆ ਗੁਰਾਂ ਤੇ ਲੈਕੇ ਹਰਨਾਮ ਸਿੰਘਾ ਸਭ ਚੱਟਕਰ ਦਿਓ ਮਦਾਨ ਸਿੰਘੋ


੧ ੴ ਸਤਿਗੁਰ ਪ੍ਰਸਾਦਿ ।


# ਸਾਕਾ ਮਾਲੇਰ ਕੋਟਲਾ

## ਦੇ.ਗ, ਤੇ.ਗ, ਫਤਹ

ਜੇ ਤਉ ਪ੍ਰੇਮ ਖੇਲਨ ਕਾ ਚਾਉ । ਸਿਰ ਧਰ ਤਲੀ ਗਲੀ ਮੋਰੀ ਆਉ ।
ਇਤ ਮਾਰਗ ਪੈਰ ਧਰੀਜੈ । ਸਿਰ ਦੀਜੈ ਕਾਣ ਨ ਕੀਜੈ ।

### ਸ੍ਰੀ ਸਤਿਗੁਰੂ ਰਾਮ ਸਿੰਘਜੀ ਪਾਸ ਮਸਤਾਨਿਆਂ ਦੀ ਅਰਜ

ਕੋਸ ਕੋਸ ਗਊਆਂ ਸੌਂਹੇ ਮਾਰਦੇ ਨੇ ਨਾਲੇ ਦੁਖੀ ਕਰਦੇ ਘੂਰ ਘੂਰ ਸਤਿਗੁਰ
ਹੁਣਤਾਂ ਜ਼ੁਲਮਦੀ ਗੁਰੂਜੀ ਹਦਹੋਕੇ ਪਿਆਲੀਪਾਪਦੀਹੋਈ ਭਰਪੂਰ ਸਤਿਗੁਰ
ਜਾਲਮ ਜੁਲਮਕਰਨੇਵਾਲੇ ਪਾਪੀਆਂਦਾ ਬੇੜਾਅਸਾਂਕਰਨਾਂ ਚੂਰਚੂਰ ਸਤਿਗੁਰ
ਗਊਗ੍ਰੀਬਦੀ ਰਛਿਆ ਅਸਾਂਕਰਨੀ ਸਾਨੂੰ ਜ਼ਾਲਮਾਂਕੀਆ ਮਜ਼ਬੂਰ ਸਤਿਗੁਰ
ਅਸਾਂ ਕਤਲ ਕਰਨੇ ਬੁਚੜਕੋਟਲੇ ਦੇ ਦੇਉ ਅਸਾਂ ਨੂੰ ਹੁਕਮ ਹਜੂਰ ਸਤਿਗੁਰ
ਤੇਗਾਂ ਬਰਛਿਆਂ ਨਾਲ ਹਰਨਾਮ ਸਿੰਘਾ ਬੁਚੜਮਾਰਨੇ ਹੈਨ ਜਰੂਰ ਸਤਿਗੁਰ

### ਸ੍ਰੀ ਸਤਿਗੁਰੂ ਜੀ ਨੇ ਮਸਤਾਨਿਆਂ ਨੂੰ ਨਾਮ ਰੂਪੀ ਸ਼ਸਤ੍ਰ ਚਲੌਣ ਦੀ ਨਸੀਹਤ ਕਰਨੀ

ਜੇਹੜੀ ਕਹਾਂ ਮੈ ਏਸ ਮਸ਼ੀਨਗਨ ਦੀ ਪਹੁੰਚੂ ਗੋਲੀ ਸਮੁੰਦਰੋਂ ਪਾਰ ਥੋੜੀ
ਏਹ ਅਠੋਤ੍ਰੀ ਮਾਲਾ ਬੰਦੂਕ ਜੇਹੜੀ ਦੇਸਾਂ ਸਾਰਿਆਂ ਮੈ ਕਰੂ ਮਾਰ ਥੋੜੀ
ਮਣਕਾ ਮਾਲਾਦਾ ਗੋਲੀ ਮਸ਼ੀਨਗਨ ਦੀ ਚਲੂ ਲੂਸਗਨ ਤੇਜ ਰਫਤਾਰ ਥੋੜੀ
ਗੋਲਾ ਮੁਕੂ ਨਾਂ ਮੁਕੂ ਬਰੂਦ ਥੋੜਾ ਭਾਰੀ ਤੋਪ ਕਰਦੂ ਧੁੰਦੂਕਾਰ ਥੋੜੀ
ਏਸਤ੍ਰਾਂ ਮਲੇਛਾਂ ਦਾ ਨਾਸ ਕਰਕੇ ਸੰਤ ਖਾਲਸਾ ਲਗੂ ਦਰਬਾਰ ਥੋੜੀ
ਕਲਜੁਗ ਵਿਚਵਰਤੂ ਸਤਿਜੁਗ ਆਣਏਥੇ ਸਾਰਾਕਰੂਗਾ ਸਿਫਤ ਸੰਸਾਰ ਥੋੜੀ

ਹਾਲੇ ਨਹੀਂ ਮੌਕਾਸਿੰਘੋਠੈਹਰ ਜਾਵੇ ਹੁਨ ਏਹ ਗੁਫਤਗੂ ਹਈ ਬੇਕਾਰ ਥੋੜੀ
ਸਾਡਾ ਬਚਨ ਮੰਨੋ ਠੈਹਰੋਖਾਲਸਾ ਜੀ ਬਹੁਤ ਬੁਰੀ ਏਹ ਹਈ ਬਿਚਾਰ ਥੋੜੀ
ਠੈਹਰੋ ਠੈਹਰੋ ਠੈਹਰੋ ਮੌਕਾ ਨਹੀਂ ਹਾਲੇ ਥੋੜੇ ਸਮੇਂ ਨੂੰ ਪਊ ਦਰਕਾਰ ਥੋੜੀ
ਜੰਗੀ ਜੋਸ਼ ਦੀ ਪਾਣ ਉਤਾਰ ਦੇਵੋ ਸ਼ਾਂਤਮਈ ਦੀ ਚਾਹੀਏ ਹਥਿਆਰ ਥੋੜੀ
ਸੂਰ ਬੀਰ ਬਹਾਦਰੋ ਬਚਨ ਮੰਨੋ ਹਾਲੇ ਚਾਹੀਏ ਮਯਾਨ ਤਲਵਾਰ ਥੋੜੀ
ਫਤੇ ਪਾਵੋਂ ਗੇ ਨਾ ਬਚਨਉਲਟ ਸਾਡਾ ਜਲਦੀ ਕਰੋਗੇ ਹੋਊਗੀ ਹਾਰ ਥੋੜੀ
ਚੁਪ ਚੁਪ ਮਸਤਾਨਿ ਯੋ ਬਕੋ ਨਾਹੀ ਲਈ ਖਬਰ ਜਾਊ ਖਬ੍ਰਦਾਰ ਥੋੜੀ
ਜੁਲਮ ਕਰਨ ਵਾਲੇ ਸਜਾ ਆਪ ਪਾਸਨ ਉਨਾਂ ਉਤੇ ਕੀ ਹੈ ਜੁਮੇਂਵਾਰ ਥੋੜੀ
ਜੋ ਕੋਈ ਕਰੂਗਾ ਭਰੂਗਾ ਸਜਾ ਓਹੀ ਬੇਕਾਰ ਸਾਰੀ ਹਾ ਹਾ ਕਾਰ ਥੋੜੀ
ਸਮਾਂ ਨਹੀ ਹੈ ਹਾਲੇ ਹਰ ਨਾਮ ਸਿੰਘਾ ਸੁਣ ਲਈ ਮੈਂ ਕੁਲ ਪੁਕਾਰ ਥੋੜੀ

ਮਸਤਾਨਿਆਂ ਸਿੰਘਾਂ ਨੇ ਸਤਿਗੁਰਾ ਦੇ ਪ੍ਵਾਰੇ ਹੋਕੇ ਚਾਲੇ ਪੌਣੇ

ਰੋਕੇ ਸਤਿਗੁਰਾਂ ਦੇ ਸਿੰਘ ਰੁਕੇ ਨਾਂਸੀ ਉਚੀ ਬੋਲਕੇ ਫਤੇ ਬਲਵਾਨ ਤੁਰਪਏ
ਮੂਹੋ ਸਬਦ ਅਕਾਲ ਅਕਾਲ ਕਰਕੇ ਮੂਹਰੇ ਇਕ ਤੋਂ ਇਕ ਜਵਾਨ ਤੁਰਪਏ
ਗਾਨੇ ਮੌਤ ਸਹੀਦੀ ਦੇ ਬੰਨ ਹਥੀਂ ਮੂਹਰੇ ਝੁਲਦਾ ਛੱਡ ਨਿਛਾਨ ਤੁਰਪਏ
ਸਾਰਾ ਦਸ ਤੂ ਹਾਲ ਹਰਨਾਮ ਸਿੰਘਾ ਕਿਕਣ ਖਾਲਸੇ ਹੋਣ ਕੁਰਬਾਨ ਤੁਰਪਏ

ਵਾਕ ਕਵੀਸ਼ਰ

ਭਾਵੀ ਟਲੀ ਨਾਂ ਪੀਰ ਪਕੰਬਰਾਂ ਤੋਂ ਮਿਟਦੀ ਨਹੀ ਮੇਟੀ ਹੋਣ ਹਾਰ ਲੋਕੋ
ਲੁਕਆ ਜਾਇ ਮੁਚਕੰਦ ਦੇਘਰਾਂ ਅੰਦ੍ਰ ਮਾਰਜਾਭਾਵੀ ਦਾ ਕ੍ਰਿਸ਼ਨਅਵਤਾਰ ਲੋਕੋ
ਮਾਰਿਆ ਭਾਵੀ ਦਾ ਬਚਗਜਾ ਦੁਸਮਨਾਤੋਂ ਸ਼ਿਵ ਜੀ ਝੋਟਜ਼ਾਂ ਦ ਰੂਪਧਾਰ ਲੋਕੋ
ਮਿੱਟੀ ਮੇਲ ਦਿਤਾ ਕੋਰੋ ਪਾਡਵਾਂ ਨੂੰ ਭਾਵੀ ਸਮਝਲੋ ਦੁਰੋਪਤੀ ਨਾਰ ਲੋਕੋ
ਮਲੀਆ ਮੇਟ ਕੀਤਾ ਭਾਵੀ ਚੰਦਰੀਨੇ ਰਾਜਾ ਰੌਣ ਵਰਗਾ ਸਮਝਦਾਰ ਲੋਕੋ
ਛਿਪੰਜਾ ਕ੍ਰੋੜ ਜਾਦੋ ਬਲੀ ਬੀਰ ਜੋਧੇ ਮਾਰ ਭਾਵੀ ਨੇ ਕਰੇ ਖਵਾਰ ਲੋਕੋ
ਚੂਹੜੇ ਬਣੇ ਰਾਜੇ ਹਰੀਚੰਦ ਵਰਗੇ ਵਿਕੀਆਂ ਰਾਣੀਆਂ ਵਿਚ ਬਜਾਰ ਲੋਕੋ
ਦਰ ਦਰ ਭੀਖ ਮੰਗਦੇ ਰਾਜੇ ਚਕ੍ਰਵਰਤੀ ਭਾਵੀ ਤੋੜਦੀ ਕੁਲ ਹੰਕਾਰ ਲੋਕੋ
ਮਾਰੇ ਸਿਖ ਭੀ ਭਾਵੀ ਨੇ ਮੁਦਕੀ ਮੈ ਜੰਗ ਜਿਤ ਕਰਕੇ ਗਏ ਹਾਰ ਲੋਕੋ
ਭਾਵੀ ਸਿੰਘਾਂ ਦੇ ਰਾਜ ਦੀ ਚੰਦ ਕੋਰਾਂ ਜਿਸਤੇ ਗਿਆ ਲਾਹੌਰ ਦਰਬਾਰ ਲੋਕੋ

ਚੜ੍ਹਦੀ ਕਲਾ ਉਤੇ ਨਾਮਧਾਰੀਆਂ ਦੇ ਭਾਵੀ ਵਰਤ ਗਈ ਆਣ ਕਰਤਾਰ ਲੋਕੋ
ਮਸਤ ਟਾਲੇ ਨਾਂ ਟਲੇ ਹਰਨਾਮ ਸਿੰਘਾ ਹੋਏ ਕੋਟਲੇ ਨੂੰ ਸਾਰੇ ਤਿਆਰ ਲੋਕੋ

ਕਵੀਸ਼ਰ

ਕਿਹਾ ਸਤਿਗੁਰਾਂ ਨੇ ਸੀਗਾ ਬਹੁਤ ਅੱਛਾ ਆਖਾ ਮੰਨਜਾ ਨਹੀ ਮਸਤਾਨੜਾਂ ਨੇ
ਬਿਨਾ ਸਮੇ ਭੈੜੀ ਛੇੜੀ ਛੇੜ ਖਾਨੀ ਵਕਤ ਸੋਚਿਆ ਨਹੀਂ ਨਿਦਾਨੜਾਂ ਨੇ
ਸ਼ਮਾ ਧਰਮ ਤੇ ਜਲਨ ਪਤੰਗ ਚੱਲੇ ਪੁਛੀ ਬਾਤ ਨਾ ਫੇਰ ਪ੍ਰਵਾਨੜਾਂ ਨੇ
ਬੁਚੜ ਮਾਰਨੇ ਲੀਏ ਹਰਨਾਮ ਸਿੰਘਾ ਕਮਰਕੱਸੇ ਕਰ ਲਏ ਦੀਵਾਨੜਾਂ ਨੇ

ਸ੍ਰੀ ਸਤਿਗੁਰਾਂ ਨੇ ਏਸ ਸ਼ਸ਼ਤਾਨੇ ਸ਼ਹੀਦੀ ਜ਼ਥੇ ਦੀ ਇਤਲਾਹ ਗੌਰਮਿੰਟ ਨੂੰ ਦੇਣੀ

ਕੂਕਾ ਮਸਤ ਮਸਤਾਨੜੇ ਸਿਖ ਸਾਡੇ ਚਾਂਹਦੇ ਅਮਨ ਅਮਾਨ ਹੈ ਭੰਗ ਕਰਨਾ
ਸਾਡੇ ਕਹਿਣ ਤੇ ਭੀ ਫੌਜਾਂ ਨਹੀ ਰੁਕੀਆਂ ਚਾਹੁੰਦੇ ਬੁਚੜਾਂ ਸੇ ਸਿਰਫ ਜੰਗ ਕਰਨਾ
ਥੋਨੂੰ ਖਬਰ ਦਿਤੀ ਸਾਰੇ ਮਾਮਲੇ ਦੀ ਜਥਾ ਰੋਕਣੇ ਦਾ ਕੋਈ ਢੰਗ ਕਰਨਾ
ਨਰਮ ਗਰਮ ਹੋਕੇ ਜਥਾ ਰੋਕਨੇ ਦਾ ਨਾਲ ਉਨਾਂ ਸਲੂਕ ਨਿਸੰਗ ਕਰਨਾ
ਜੁਮੇਵਾਰ ਨਾ ਅਸੀ ਹੁਣ ਉਨਾਂ ਦੇ ਹਾਂ ਤੁਸੀ ਫੇਰ ਨਾ ਅਸਾਂ ਨੂ ਤੰਗ ਕਰਨਾ
ਅਸਾਂ ਕੂਲ ਬਿਦੋਸ ਹਰਨਾਮ ਸਿੰਘਾ ਅਸਾਂ ਉਨ੍ਹਾਂ ਦੇ ਨਾਲ ਨਾ ਸੰਗ ਕਰਨਾ

ਸਤਿਗੁਰਾਂ ਨੇ ਔਣ ਵਾਲਾ ਸ਼ਮਾਂ ਸੋਚ ਕੇ ਸਗਤਾਂ ਨੂੰ ਵਿਦਾ ਕਰਨਾ

ਬਚਨ ਜਦੋਂ ਮਸਤਾਨਿਆਂ ਮੰਨਿਆਂ ਨਾਂ ਤੁਰ ਗਏ ਅਰਦਾਸ ਸੁਧਾ ਕਰਕੇ
ਸਮਝ ਗਏ ਸਤਿਗੁਰ ਸਾਰੀ ਕਾਰਵਾਈ ਅੰਤ੍ਰਯਾਮਤਾ ਧਿਆਨ ਲਗਾ ਕਰਕੇ
ਝਟ ਪਟ ਸਤਿਗੁਰਾਂ ਨੇ ਓਸੀ ਵੇਲੇ ਇਕ ਖਾਸ ਦੀਵਾਨ ਸਜਾ ਕਰਕੇ
ਸਾਰੀ ਸੰਗਤਾਂ ਨੂ ਉਚੀ ਹੁਕਮ ਦਿਤਾ ਸੁਣੋ ਖਾਲਸਾ ਜੀ ਕੰਨ ਲਾ ਕਰਕੇ
ਏਥੇ ਵਰਤਣਾਂ ਹੈ ਭਾਣਾ ਸਤਿਗੁਰੂ ਦਾ ਭੈਜਲ ਆ ਰਿਹੈ ਕਦਖ ਉਨਾ ਕਰਕੇ
ਤੁਸੀਂ ਚਲੇ ਜਾਵੋ ਏਥੋਂ ਬਹੁਤ ਜਲਦੀ ਘਰੋ ਘਰੀ ਪਹੁੰਚੋ ਛੇਤੀ ਜਾ ਕਰਕੇ
ਬਿਦਾ ਬਹੁਤ ਜਲਦੀ ਹੋਵੋ ਖਾਲਸਾ ਜੀ ਸਤਿ ਸ੍ਰੀ ਅਕਾਲ ਬੁਲਾ ਕਰਕੇ
ਬਚਨ ਭੰਗ ਕੀਤਾ ਸਿੰਘਾਂ ਜਿਨਾਂ ਸਾਡਾ ਸਾਰੇ ਤੋਪਦੇ ਮੂੰਹ ਉਡਾ ਕਰਕੇ
ਥੋਨੂ ਦੇਊਗੀ ਦੁਖ ਸਰਕਾਰ ਭਾਰੀ ਸਾਨੂ ਦੇਸ ਪ੍ਰਦੇਸ ਪੁਚਾ ਕਰਕੇ
ਵਿਛੜ ਸੰਗਤਾਂ ਜਾਓ ਹਰਨਾਮ ਸਿੰਘਾ ਆਪਸ ਵਿਚ ਸਭ ਮਿਲ ਮਿਲਾ ਕਰਕੇ

ਸੰਗਤਾਂ ਦਾ ਪ੍ਰੇਮ

ਸੁਣਕੇ ਬਚਨ ਵੈਰਾਗ ਦੇ ਸਤਿਗੁਰਾਂ ਤੋਂ ਸਾਰੀ ਸੰਗਤਾਂ ਦੇ ਅਖੀਂ ਨੀਰ ਚੱਲੇ

ਧਾਹਾਂ ਮਾਰਕੇ ਮੰਨਕੇ ਬਚਨ ਗੁਰ ਦਾ ਸਾਰੇ ਖਾਲਸੇ ਪਾਇ ਵਹੀਰ ਚੱਲੇ
ਭਾਰੀ ਪ੍ਰੇਮ ਥਾ ਸਿੰਘਾਂ ਨੂੰ ਸਤਿਗੁਰਾਂ ਦਾ ਰੋਇ ਰੋਇਕੇ ਵਿਦਾ ਹੋ ਬੀਰ ਚੱਲੇ
ਜਥੇਦਾਰ ਸਰਦਾਰ ਹਰਨਾਮ ਸਿੰਘਾ ਤੋਰ ਸੰਗਤਾਂ ਆਪ ਅਖੀਰ ਚੱਲੇ

ਰਿਆਸਤ ਮਾਲੇਰ ਕੋਟਲੇ ਦਾ ਜ਼ਿਕਰ ਤੇ ਸਾਕੇ ਦਾ ਮੁੱਢ

ਮੁਲਕ ਮਾਲਵਾਦੇਸਪੰਜਾਬ ਅੰਦਰ ਮੁਸਲਮਾਨ ਰਿਆਸਤ ਰੌਣਕ ਦਾਰ ਜਾਣੋ
ਬਹੁਤ ਗਾਮ ਚੋਣੇ ਏਸ ਰਾਜ ਅੰਦਰ ਗਊਆਂ ਬਛੜੇ ਬਿਨਾਂ ਸ਼ੁਮਾਰ ਜਾਣੋ
ਗਊਆਂ ਬਛੜੇ ਬਛੜੀਆਂ ਗੋਲੀਆਂ ਸੇ ਮਾਰ ਦਿਤੀਆਂ ਖੇਲ ਸ਼ਕਾਰ ਜਾਣੋ
ਗੁਰਮੁਖ ਸਿੰਘ ਪਕਾ ਨਾਮਧਾਰੀਆ ਸੀ ਫਰਵਾਹੀ ਦਾ ਸੀ ਨੰਬ੍ਰਦਾਰ ਜਾਣੋ
ਓਧੇ ਅਖਾਂ ਸੌਹੇਂ ਗਊਆਂ ਕਤਲ ਕਰਕੇ ਮਾਰ ਦਿਤੀਆਂ ਸਰੇ ਬਜ਼ਾਰ ਜਾਣੋ
ਸਾਕੇ ਕੋਟਲੇ ਦਾ ਅਗਰ ਅਸਲ ਪੁਛੋ ਗੁਰਮੁਖ ਸਿੰਘ ਹਥੋਂ ਛਿੜੀਕਾਰ ਜਾਣੋ
ਰੋਇ ਰੋਇ ਕੇ ਏਸਨੇ ਖਾਲਸੇ ਨੂੰ ਦਸੇ ਕੋਟਲੇ ਦੇ ਸਮਾਚਾਰ ਜਾਣੋ
ਗੁਰਮੁਖਸਿੰਘ ਥਾ ਹੀਲਾ ਹਰਨਾਮਸਿੰਘਾ ਭਾਣਾਵਰਤਨਾ ਥਾਪ੍ਰਵਦਗਾਰ ਜਾਣੋ

੨ ਮਾਘ ੧੯੨੮ ਬਿ: ਨੂੰ ਸ੍ਰੀ ਭੈਣੀ ਸਾਹਿਬ ਤੋਂ ਚਾਲੇ ਪਾਕੇ ਮਸਤਾਨਿਆਂ ਦੇ ਸ਼ਹੀਦੀ ਜਥੇ ਨੇ ਰੱਬੋਂ ਪਿੰਡ ਪਹੁੰਚਣਾਂ

ਭੈਣੀ ਸਾਹਿਬ ਤੋਂ ਕਈ ਕੋਹ ਦੂਰ ਆਕੇ ਜਥਾ ਫੇਰ ਅਰਦਾਸ ਸੁਧਾਂਵਦਾ ਸੀ
ਸਿੱਧੇ ਮੱਥੇ ਮਰੀਏ ਮੌਤੋਂ ਨਹੀਂ ਡਰੀਏ ਵਾਰ ੨ ਇਹ ਅਰਜ ਕਰਾਂਵਦਾ ਸੀ
ਮਨੋਂ ਤਨੋਂ ਬਿਰਤੀ ਸਤਿਗੁਰ ਵੱਲ ਲਾਕੇ ਜਥਾ ਫਤੇ ਪਰ ਫਤੇ ਬੁਲਾਂਵਦਾ ਸੀ
ਹੀਰਾ ਸਿੰਘ ਰਾਈਸ ਸਕਰੌਦੀਆਂ ਦਾ ਫਤੇ ਬੋਲ ਨਿਸ਼ਾਨ ਉਠਾਂਵਦਾ ਸੀ
ਪਿੰਡਾਂ ਪਿੰਡਾਂ ਬਾਣੀਂ ਜਥਾ ਸ਼ਬਦ ਪੜ੍ਹਦਾ ਰੱਬੋਂ ਪਿੰਡ ਜਾਕੇ ਡੇਰੇ ਲਾਂਵਦਾ ਸੀ
ਸੁੱਚ ਸੋਧ ਦੇ ਨਾਲ ਪ੍ਰੇਮ ਲਾਕੇ ਲੰਗਰ ਗੁਰੂ ਕਾ ਜਥਾ ਸਜਾਂਵਦਾ ਸੀ
ਛਕਿਆ ਬਹੁਤ ਪ੍ਰੇਮ ਦੇ ਨਾਲ ਸਿੰਘਾਂ ਦਾਣਾਂ ਅੰਤ ਦਾ ਮੁੱਖ ਮੈਂ ਜਾਂਵਦਾ ਸੀ
ਏਸੇ ਪਿੰਡ ਦੇ ਵਿਚ ਹਰਨਾਮ ਸਿੰਘਾ ਜਥਾ ਅਪਣੀ ਚੋਗ ਮੁਕਾਂਵਦਾ ਸੀ

੩ ਮਾਘ ੧੯੨੮ ਨੂੰ ਸ਼ਹੀਦੀ ਜਥੇ ਨੇ ਮਲੌਦ ਨੂੰ ਚਾਲੇ ਪੌਣੇ

ਏਸੇ ਪਿੰਡ ਤੋਂ ਤੁਰੇ ਮਲੌਦ ਨੂੰ ਸੀ ਸੌ ਕੁ ਸਿੰਘਾਂ ਦਾ ਜਥਾ ਤਿਆਰ ਹੋਕੇ
ਮੂਹਰੇ ਚੱਲਿਆ ਜਥੇ ਦਾ ਬੜਾ ਆਗੂ ਹੀਰਾ ਸਿੰਘ ਰਾਈਸ ਸ੍ਰਦਾਰ ਹੋਕੇ
ਖੁਸ਼ੀ ਨਾਲ ਸ਼ਹੀਦੀਆਂ ਪੌਣ ਖਾਤ੍ਰ ਜਥਾ ਚੱਲਯਾ ਤੇਜ ਰਫਤਾਰ ਹੋਕੇ
ਧਰਮੀ ਸੂਰਮੇ ਤੁਰੇ ਹਰਨਾਮ ਸਿੰਘਾ ਮੂਹਰੇ ਇੱਕ ਤੋਂ ਇਕ ਦਿਲਦਾਰ ਹੋਕੇ

ਸ਼ਹੀਦਾਂ ਦੇ ਜਥੇਦ ਰ ਦਾ ਹੁਕਮ

ਹੀਰਾ ਸਿੰਘ ਸ੍ਰਦਾਰ ਨੇ ਜਥੇ ਅੱਗੇ ਦਿਤਾ ਤੇਗ ਸੇ ਖਿੱਚ ਨਿਸ਼ਾਨ ਕੋਈ
ਓਹ ਵੀਰ ਏਹ ਲੀਕ ਨਾਂ ਮੂਲ ਟੱਪੇ ਮੌਤੋਂ ਡਰਨ ਵਾਲਾ ਮੇਹਰਬਾਨ ਕੋਈ
ਟੱਪੇ ਲੀਕ ਓਹੀ ਜਿਸਨੇ ਸੀਸ ਦੇਣਾਂ ਪਿਆਰੇ ਕਰੇ ਨਾਂ ਮੂਲ ਪਰਾਨ ਕੋਈ
ਸਾਰੇ ਟੱਪ ਗੈ ਲੀਕ ਹਰਨਾਮ ਸਿੰਘਾ ਪਿਛੇ ਰਿਹਾ ਨ ਸਿੰਘ ਬਲਵਾਨ ਕੋਈ

ਪਿੰਡ ਮਲੋਦ ਤੋਂ ਸਿੰਘਾਂ ਨੇ ਸ਼ਸਤ੍ਰ ਲੈਣੇ

ਪਾਸ ਕੋਟਲੇ ਦੇ ਚੰਗਾ ਖਾਨਦਾਨੀ ਪਿੰਡ ਵਿੱਚ ਮਲੋਦ ਸ੍ਰਦਾਰ ਸੀ ਜੀ
ਚੰਗਾ ਏਸ ਰਾਈਸ ਮਲੋਦ ਦੇ ਦਾ ਹੀਰਾ ਸਿੰਘ ਦੇ ਨਾਲ ਪਯਾਰ ਸੀ ਜੀ
ਇੱਕ ਵੇਰ ਇਸਨੇ ਭੈਣੀਸਾਹਿਬਜਾਕੇ ਸੇਵਾ ਕਰਨ ਦਾ ਕੀਆ ਇਕ੍ਰਾਰ ਸੀ ਜੀ
ਜਥੇ ਏਸ ਦੀ ਏਸ ਸ੍ਰਦਾਰ ਪਾਸੋਂ ਸ਼ਸਤ੍ਰ ਲੈਣਦੀ ਕੁਝਕੁ ਵਿਚਾਰ ਸੀ ਜੀ
ਏਸ ਸਿੱਖ ਸ੍ਰਦਾਰ ਦੇ ਕੋਲ ਜਾਕੇ ਮੰਗੇ ਸਿੰਘਾਂ ਨੇ ਕੁਝਕੁ ਹਥਯਾਰ ਸੀ ਜੀ
ਗੁੱਸੇ ਬਹੁਤ ਹੋਕੇ ਏਧਰ ਨੌਕਰਾਂ ਨੇ ਕੀਤਾ ਸਿੰਘਾਂ ਦੇ ਨਾਲ ਤਕ੍ਰਾਰ ਸੀ ਜੀ
ਕੱਢ ਲਓ ਸ਼ਸਤ੍ਰ ਸਿੰਘੋ ਕਿਲੇ ਵਿਚੋਂ ਆਖੋ ਹੁਕਮ ਦਿੱਤਾ ਜਥੇਦਾਰ ਸੀ ਜੀ
ਤੇਗਾਂਦਸਕੁਲੇ ਗਏਹਰਨਾਮ ਸਿੰਘਾ ਘੋੜੇ ਦੋ ਲੈ ਗਏ ਸ਼ਕਲਦਾਰ ਸੀ ਜੀ

ਸਿੰਘਾਂ ਦਾ ਧਰਮ

ਧਰਮੀ ਸਿੰਘਾਂ ਨੇ ਪਿੰਡ ਜਾਂ ਕਿਲੇ ਵਿਚੋਂ ਚੀਜ ਕਿਸੇ ਦੀ ਭੀ ਛੇੜੀ ਮੂਲ ਨਾਹੀ
ਜੋ ਅੜੇ ਸੋ ਝੜੇ ਤੋਂ ਬਿਨਾਂ ਸਿੰਘਾਂ ਮਾਰਿਆ ਕੁਟਿਆ ਕੋਈ ਫਜੂਲ ਨਾਹੀ
ਮਾਇਆ ਧਨ ਜਰੀ ਜੇਵਰ ਕਿਸੇ ਦੇ ਨੂੰ ਹੱਥ ਤੱਕ ਲਾਯਾ ਸਿੰਘਾਂ ਭੂਲ ਨਾਹੀ
ਸ਼ਸਤ੍ਰ ਘੋੜੇ ਤੋਂ ਬਿਨਾ ਹਰਨਾਮ ਸਿੰਘਾ ਚੀਜ਼ ਇਕ ਭੀ ਲੈਣੀ ਕਬੂਲ ਨਾਹੀ

ਕੋਟਲੇ ਪਰ ਚੜ੍ਹਾਈ ਕਰਨਦੇਵਕਤ ਸ੍ਰਦਾਰ ਹੀਰਾਸਿੰਘ ਜਥੇਦਾਰ ਦਾ ਹੁਕਮ

ਉਚੀ ਬੋਲਕੇ ਜਥੇਨੂੰ ਕਹਿਣ ਲਗਾ ਬਚਨ ਸੁਣੋ ਸਾਡਾ ਕਰਕੇ ਖਿਯਾਲ ਸਿੰਘੋ
ਜਾਲਮ ਜੁਲਮ ਕਰਨੇ ਵਾਲੇ ਕੋਟਲੇ ਦੇ ਬੁਚੜ ਮਾਰਨੇ ਅਸਾਂ ਚੰਡਾਲ ਸਿੰਘੋ
ਚੀਜ ਚੁਕਣੀ ਲੁਟਣੀ ਕਿਸੇ ਦੀ ਨਾ ਗਾਇ ਦੀ ਰੱਤ ਸਾਨੂੰ ਧਨ ਤੇ ਮਾਲ ਸਿੰਘੋ
ਮਾਂ ਤੇ ਭੈਣ ਸਮਝੋ ਨਾਰੀ ਦੁਸ਼ਮਣਾਂ ਦੀ ਦੇਣੀ ਮੂਹੋਂ ਨਾ ਕਿਸੇ ਨੂੰ ਗਾਲ ਸਿੰਘੋ
ਮੁਸਲਮਾਨ ਹਿੰਦੂ ਇਕੋ ਜਹੇ ਸਾਨੂੰ ਸਾਡਾ ਵੈਰ ਨਾ ਕਿਸੇ ਦੇ ਨਾਲ ਸਿੰਘੋ
ਅਸੀਂ ਜੁਲਮ ਦੇ ਵੈਰੀ ਹਰਨਾਮ ਸਿੰਘਾ ਜਾਲਮ ਮਾਰਨੇ ਅਸਾਂ ਹਰ ਹਾਲਸਿੰਘੋ

### ੪ ਮਾਘ ੧੯੨੯ ਨੂੰ ਸਿੰਘਾਂ ਨੇ ਬੁਚੜਾਂ ਨੂੰ ਸੋਧਣਾ

ਤੜਕੇ ਸਾਰ ਹੀ ਸਿੰਘਾਂ ਨੇ ਕੋਟਲੇ ਤੇ ਝਪਟ ਸ਼ੇਰਾਂ ਦੇ ਵਾਂਗ ਚਲਾਇ ਦਿਤੀ
ਚੋਰ ਮਾਰਾਂ ਦੇ ਕੂਚਜਾਂ ਵਿਚ ਵੜਕੇ ਜਾਂਦੀ ਸਾਰ ਤੁਲਵਾਰ ਖੜਕਾਇ ਦਿਤੀ
ਅਚਨ ਚੇਤ ਤਲਵਾਰਾਂ ਦੇ ਵਾਰ ਕਰਕੇ ਬਿਪਤਾ ਬੁਚੜਾਂ ਨੂੰ ਸਿੰਘਾਂ ਪਾਇ ਦਿਤੀ
ਰੌਸ ਬੁਚੜਾਂ ਨੂੰ ਛਾਂਟ ਛਾਂਟ ਕਰਕੇ ਤੇਗ਼ ਧਾਰ ਇਸ਼ਨਾਨ ਕਰਵਾਇ ਦਿਤੀ
ਜੇਹੜੇ ਅੜੇ ਸੋ ਝੜੇ ਤਲਵਾਰ ਅਗੇ ਸਰਨ ਪਿਆਂ ਦੀ ਜਾਨ ਬਚਾਇ ਦਿਤੀ
ਛੋਟੇ ਮੋਟੇ ਮੁਕਾਬਲੇ ਕਈ ਹੋਏ ਸਿੰਘਾਂ ਜੋਰਸੇ ਪਰੇ ਭਜਾਇ ਦਿਤੀ
ਗਊ ਘਾਤੀਆਂ ਪਾਪੀਆਂ ਬੁਚੜਾਂ ਨੂੰ ਹਥੋ ਹਥ ਹੀ ਸਜਾ ਭੁਗਤਾਇ ਦਿਤੀ
ਟੋਲ ਟੋਲਕੇ ਸਿੰਘਾਂ ਨੇ ਲਏ ਬਦਲੇ ਪਾਪੀ ਜ਼ਾਲਮਾਂ ਦੇਖ ਸਜਾਇ ਦਿਤੀ
ਧਨ ਦੌਲਤਾਂ ਮਾਲ ਖਜਾਨਿਆਂ ਨੂੰ ਹਥ ਤਕ ਨਾ ਸਿੰਘਾ ਨੇ ਲਾਇ ਦਿਤੀ
ਪਰੀਆਂ ਵਰਗੀਆਂ ਨਾਰੀਆਂ ਸੋਹਨੀਆਂ ਦੇਵਲ ਅੱਖ ਨਾ ਸਿੰਘਾਂ ਉਠਾਇ ਦਿਤੀ
ਕੰਮ ਸਿਧ ਹੋਇਆ ਜਦੋਂ ਖਾਲਸੇ ਦਾ ਤਦੋਂ ਫਤੇ ਪਰ ਫਤੇ ਬੁਲਾਇ ਦਿਤੀ
ਹੀਰਾ ਸਿੰਘ ਸ੍ਰਦਾਰਨੇ ਨਾਲ ਜਲਦੀ ਪਿਛੇ ਮੁੜਨ ਦੀ ਬਿਗਲ ਬਜਾਇ ਦਿਤੀ
ਨਿਕਲ ਕੋਟਲੇ ਤੇ ਸਿੰਘ ਹਰਨ ਹੋਏ ਰੜ ਪਿਡ ਨੂੰ ਵਾਗ ਭਵਾਇ ਦਿਤੀ
ਮੈਨੇ ਬਿਰਧਾਂ ਤੋਂ ਸੁਣੀ ਹਰਨਾਮ ਸਿੰਘਾ ਜੈਸੀ ਸੁਣੀ ਮੈ ਤੁਮੈ ਸੁਨਾਇ ਦਿਤੀ

### ਏਸ ਜਥੇ ਦੀ ਤਾਰੀਫ

ਸ਼ੇਹਰ ਕੋਟਲੇ ਚੋਂ ਸਿੰਘਾਂ ਧਰਮੀਆਂ ਨੇ ਚੀਜ ਕਿਸੇ ਦੀ ਇਕ ਹਿਲਾਈ ਨਾਂ ਸੀ
ਸੋਨਾ ਚਾਂਦੀ ਜਰੀ ਜੇਵਰ ਟਕਾ ਪੈਸਾ ਚੁਕ ਲਿਔਣ ਦੀ ਨੀਤ ਬਣਾਈ ਨਾਂ ਸੀ
ਬੇਸ਼ੁਮਾਰ ਦੌਲਤ ਪਈ ਛੱਡ ਆਏ ਨੀਤ ਲੋਭ ਅੰਦਰ ਮਾਸਾ ਆਈ ਨਾਂ ਸੀ
ਪਰੀਆਂ ਵਰਗੀਆਂ ਨਾਰਾਂ ਹਰਨਾਮ ਸਿੰਘਾ ਵੱਲ ਜਿਨਾਂ ਦੇ ਅੱਖ ਉਠਾਈ ਨਾਂ ਸੀ

### ਜਥੇਦਾਰ ਨੇ ਜਥੇ ਨੂੰ ਆਖਣਾਂ

ਸੀਸ ਲੈਚੁਕੇ ਹਾਂ ਜਦੋਂ ਜ਼ਾਲਮਾਂ ਦੇ ਆਪਣੇ ਸੀਸ ਭੀ ਦੇਨ ਨੂੰ ਤਿਆਰ ਹੋਈਏ
ਗੌਰਮਿੰਟ ਦੇ ਪਾਸ ਹੁਣ ਅਸੀਂ ਸਾਰੇ ਆਪਣੇ ਆਪ ਜਾਕੇ ਗ੍ਰਿਫਤਾਰ ਹੋਈਏ
ਆਪਣੇ ਆਪ ਸਰਕਾਰ ਨੂੰ ਹਾਲ ਦਸੋ ਗੌਰਮਿੰਟ ਤੇ ਨਹੀ ਫਰਾਰ ਹੋਈਏ
ਦੇਕੇ ਧਰਮ ਤੇ ਸੀਸ ਹਰਨਾਮ ਸਿੰਘਾ ਭਵਜਲ ਏਸ ਸੰਸਾਰ ਤੋਂ ਪਾਰ ਹੋਈਏ

### ਸ਼ਹੀਦੀ ਜਥੇ ਦੇ ਰੜ ਪਿੰਡ ਡੇਰੇ

ਸਿਧਾ ਜਥਾ ਸ਼ਹੀਦਾਂ ਦਾ ਕੋਟਲੇ ਤੋਂ ਰੜ ਪਿੰਡ ਪਹੁੰਚਾ ਸਾਰਾ ਆਨ ਵੀਰੋ
ਕੋਈ ਭੱਜਿਆ ਨੱਠਿਆ ਨਹੀਂ ਸੀਗਾ ਧਰਮੋ ਤਿਆਰ ਥੇ ਦੇਣਨੂੰ ਜਾਨ ਵੀਰੋ
ਤਰਸ ਰਹੇ ਕਦ ਮਿਲੇ ਸ਼ਹੀਦੀ ਬਾਟਾ ਏਹ ਸਰੀਰ ਜਹਾਨ ਮੈਹਮਾਨ ਵੀਰੋ
ਉਤਮ ਸਿੰਘ ਜੈਮਲ ਸਿੰਘ ਨਾਲ ਜਾਕੇ ਦਿਤੇ ਕੁਲ ਲਿਖਾਇ ਬਜਾਨ ਵੀਰੋ
ਬਾਬਤ ਕੋਟਲੇ ਦੇ ਪੁਛੋ ਕਿਸੇ ਨੂੰ ਨਾਂ ਮੁਲਜ਼ਮ ਅਸੀਂ ਹਾਂ ਸਭੀ ਜਵਾਨ ਵੀਰੋ
ਪਕੜਾ ਗਿਆ ਸਭ ਜਥਾ ਹਰਨਾਮ ਸਿੰਘਾ ਹੋਊ ਬਹੁਤ ਭਾਰੀ ਬਲ਼ੀਦਾਨ ਵੀਰੋ

### ਏਸ ਜਥੇਦੇ ਗ੍ਰਿਫਤਾਰ ਹੋਣ ਬਾਬਤ ਓਸ ਵਕਤ ਦੇ ਲੋਕਾਂ ਦੀਆਂ ਸ਼ਹਾਦਤਾਂ

ਫੜੇ ਜਾਣ ਬਾਬਤ ਏਹ ਸ਼ਹੀਦ ਵੀਰਨ ਕਈ ਤਰਾਂ ਦਸਦੇ ਦਸਨਹਾਰ ਬੇਲੀ
ਕਈ ਆਖਦੇ ਫੌਜ ਨੇ ਫੜੇ ਆਕੇ ਬੜੀ ਮੁਸ਼ਕਲਾਂ ਸੇ ਘੇਰਾ ਡਾਰ ਬੇਲੀ
ਕਈ ਮੁਖਬਰਾਂ ਲੋਕਾਂ ਦਾ ਨਾਮ ਦਸਦੇ ਧੋਖੇ ਨਾਲ ਕੀਤੇ ਗ੍ਰਿਫਤਾਰ ਬੇਲੀ
ਕਈ ਹੋਰ ਹੀ ਹੋਰ ਪ੍ਰਸੰਗ ਦਸਦੇ ਐਪ੍ਰ ਕਾਬਲੇ ਨਹੀ ਇਤਬਾਰ ਬੇਲੀ
ਜੇਹੜੇ ਓਸ ਵੇਲੇ ਵੀਰਨ ਵਹਾਂ ਸੀਗੇ ਸਾਨੂੰ ਉਨ੍ਹਾਂ ਦੱਸੇ ਸਮਾਚਾਰ ਬੇਲੀ
ਅਪਣੇ ਆਪ ਠਾਣੇ ਜਾਣਾ ਦਸਦਾ ਥਾ *ਨਾਨੂੰ ਸਿੰਘ ਰਈਸ ਸਰਦਾਰ ਬੇਲੀ
ਏਵੇਂ ਕਿਵੇਂ ਨਾਹਣ ਵਾਲਾ ਦਸਦਾ ਥਾ ਦੇਵਾ ਸਿੰਘ ਕੂਕਾ ਨੰਬ੍ਰਦਾਰ ਬੇਲੀ
ਲੈਹਣਾ ਸਿੰਘ ਮਹੰਤ ਨੇ ਕਿਹਾ ਏਵੇਂ ਪੌਂਟੇ ਸਾਹਬ ਦਾ ਬਿਸਵੇਦਾਰ ਬੇਲੀ
ਏਵੇਂਕਿਵੇਂ ਸਾਡੇ ਬ੍ਰਹਮਣਗਏਦਸਦੇਦੇਵੀ ਦਿਆਲ ਵਰਗੇ ਸਮਝਦਾਰ ਬੇਲੀ
ਸਾਡੇ ਪਾਸ ਨੇ ਬਹੁਤ ਸਬੂਤ ਭਾਰੇ ਨਹੀ ਲਿਖਣ ਦੀ ਹੋਰ ਦਰਕਾਰ ਬੇਲੀ
ਜੇਕਰ ਭੱਜਣਾ ਨੱਠਣਾ ਸਿੰਘ ਚਾਹੁੰਦੇ ਤਾਂ ਫਿਰ ਨੱਠ ਜਾਂਦੇ ਤਰਫਚਾਰ ਬੇਲੀ
ਰੜ ਪਿੰਡ ਕਿਉਂ ਬੈਠਦਾ ਜਥਾ ਕਠਾ ਹੋਣਾ ਚਾਹੁੰਦਾ ਜੇ ਅਗਰ ਫ਼ਰਾਰ ਬੇਲੀ
ਜੈਮਲ ਸਿੰਘ ਉਤਮ ਸਿੰਘ ਨਾਲ ਲੈਕੇ ਜਥਾ ਪਹੁੰਚਗਿਆ ਪਾਸ ਸ੍ਰਕਾਰ ਬੇਲੀ
ਲੈਲਿਆ ਏਨਾਂ ਇਨਾਮ ਹਰਨਾਮ ਸਿੰਘਾ ਕਰਕੇ ਜਥੇ ਦੇ ਨਾਲ ਪਯਾਰ ਬੇਲੀ

---

* ਸ੍ਰ: ਨਾਨੂੰ ਸਿੰਘ ਰਾਈਸ ਤੇ ਜਾਗੀਰ ਦਾਰ ਕਚੇ ਕਿਲੇ ਸਢੌਰੇ ਦਾ ਸੀ ਮੇਰੇ ਨਾਲ ਉਨ੍ਹਾਂ ਦਾ ਬਹੁਤ ਪ੍ਰੇਮ ਸੀ ਬਾਪੂ ਜੀ ਦਾ ਪਕਾ ਦੋਸਤ ਸੀ ਉਨਾਂ ਨੇ ਮੈਨੂੰ ਅਪਨੀ ਜਬਾਨੀ ਦਸਿਆ ਥਾ ਕੇ ਜਥਾ ਖ਼ੁਦ ਹੀ ਗ੍ਰਿਫਤਾਰ ਹੋਇਆ ਸੀ। ਮਹੰਤ ਲੈਹਣਾ ਸਿੰਘ ਜੋ ਮੁਅੱਜਜ਼ ਸਭੋ ਮਹਾਂ ਪੁਰਸ਼ ਸੀ ਉਨ੍ਹਾਂ ਭੀ ਏਹੋ ਦਸਿਆ ਦੇਵਾ ਸਿੰਘ ਨੰਬਰਦਾਰ ਬ੍ਰਾਲ ਰਿਆਸਤ

ਨਾਹਣ ਗ੍ਰੰਥ ਕਰਤੇ ਦਾ ਸੌਹਰਾ ਪੁਨ ਦਾਨ ਭਜਨ ਬੰਦਗੀ ਕਰਨ ਵਾਲਾ ਗ੍ਰਿਸਤੀ ਸਚਾ ਕਿਰਸਾਣ ਸੀ ਓਹ ਭੀ ਏਹੀ ਦਸਿਆ ਕਰਦੇ ਸੀ। ਸਾਡੇ ਪਿੰਡ ਬਗਲੀ ਦਾ ਰਾਮ ਸਹਾਈ ਤੇ ਸਮੁੰਦ ਸਿੰਘ ਜੋ ਓਸ ਵਕਤ ਰੜ ਪਿੰਡ ਗਏ ਹੋਏ ਥੇ ਓਹ ਅਖੀਂ ਦੇਖਿਆ ਹਾਲ ਦਸਦੇ ਥੇ ਕੇ ਜਥਾ ਸਲਾਹ ਕਰਦਾ ਥਾ ਕੇ ਜਲਦੀ ਸ੍ਰਕਾਰ ਪਾਸ ਚਲੋ ਤੇ ਸ਼ਹੀਦੀ ਪ੍ਰਾਪਤ ਕਰੋ। ਪੰਡਤ ਦੇਵੀ ਦਆਲ ਦੇ ਓਹ ਲੋਕ ਦੇਜਤ ਥੇ ਜਿਨਾਂ ਨੇ ਵਾਕੇ ਅਖੀਂ ਦੇਖੇ ਯਾਂ ਸ਼ੈਦ ਓਹ ਲੋਕ ਵਿਚ ਭੀ ਹੋਨ ਓਹ ਭੀ ਆਪੇ ਹੋਣਾ ਗ੍ਰਿਫਤਾਰ ਦਸਦੇ ਸੀ ਬਿ: ੧੯੫੫ ਵਿਚ ਮੇਰੀ ਸ਼ਾਦੀ ਪਿੰਡ ਬ੍ਰਾਲ ਰਿਆਸਤ ਨਾਹਣ ਵਿਚ ਹੋਈ ਓਨ੍ਹਾਂ ਦਿਨਾਂ ਵਿਚ ਓਥੇ ਕਈ ਬਿਰਧ ਸਿੰਘ ਸਾਧੂ ਪੰਜਾਬੀ ਰਿਹਾ ਕਰਦੇ ਸੀ ਕਦੇ ਕਦੇ ਓਹ ਬਾਤਾਂ ਕਰਦੇ ੨ ਰੋ ਪਿਆ ਕਰਦੇ ਸੀ। ਓਸ ਸੇ ਮਾਲੂਮ ਹੁੰਦਾ ਥਾ ਕੇ ਕੋਈ ਓਹ ਦੁਖੀਆ ਹੋਣਗੇ ਉਨਾਂ ਦੇ ਮੂਹੋਂ ਸੁਣਿਆ ਸੀ ਕੇ ਕੋਟਲੇ ਦੇ ਸ਼ਹੀਦੀ ਜਥੇ ਦਾ ਇਰਾਦਾ ਬੁਚੜ ਮਾਰਕੇ ਆਪ ਮਰ ਜਾਣਦਾ ਸੀ ਓਹ ਆਪਣੇ ਮਰਨੇ ਵਾਸਤੇ ਆਪ ਗ੍ਰਿਫਤਾਰ ਹੋਏ ਸੀ. ਦਸਣ ਵਾਲੇ ਤੇ ਸਰਕਾਰੀ ਰਪੋਟ ਭੀ ਜਥੇ ਦੀ ਗਿਣਤੀ ੧੨੫ ਦੇ ਕ੍ਰੀਬ ਦਸਦੀ ਹੈ ਮਾਸਟਰ ਹਰੀਸ਼ ਚੰਦ ਜੀ ਨੇ ੯੧ ਸਿੰਘਾਂ ਦਾ ਨਾਮ ਲਿਸਟ ਮੇਂ ਦਸਿਆ ਹੈ ਬਾਕੀ ਪਚੀ ਤੀਸ ਸਿੰਘ ਏਸ ਜਥੇ ਦੇ ਸਾਧ ਸੰਤ ਬਣਕੇ ਪਹਾੜਾਂ ਵਿਚ ਏਧਰ ਓਧਰ ਫਿਰਕੇ ਜ਼ਿੰਦਗੀ ਬਤਾ ਗਏ ਹੈਨ ਉਪਰ ਲਿਖੇ ਸਿੰਘ ਸ਼ੈਦ ਓਸ ਜਥੇ ਦੇ ਬਚੇ ਖੁਚੇ ਹੋਣਗੇ ਇਨਾਮ ਸ੍ਰ: ਉਤਮ ਸਿੰਘ ਜੈਮਲ ਸਿੰਘ ਵਗੈਰਾ ਨੂੰ ਜਰੂਰ ਮਿਲਿਆ ਜੋ ਜਥੇ ਨਾਲ ਠਾਣੇ ਜਰੂਰ ਗਏ ਇਨਾਮ ਹਜ਼ਮ ਕਰਨ ਵਾਸਤੇ ਉਨਾਂ ਏਹੀ ਜ਼ਾਹਰ ਕੀਤਾ ਕੇ ਜਥਾ ਅਸੀਂ ਖੁਦ ਕੋਸ਼ਸ਼ ਨਾਲ ਫੜਾਇਆ ਹੈ। ਯਾਂ ਜਥੇ ਦੇ ਕਿਸੇ ਸਿੰਘ ਨੇ ਭੀ ਕੇਹ ਦਿਤਾ। ਹੋਊ ਕੇ ਇਨਾਮ ਜਸ ਤੁਸੀਂ ਖਟ ਲਿਓ। ਨੌਮੇ ਪਾਤਸ਼ਾਹ ਮਹਾਰਾਜ ਨੇ ਆਗਰੇ ਦੇ ਦਰੋਗੇ ਨੂੰ ਇਨਾਮ ਦਵੌਣਾ ਚ ਹਿਆ ਲੇਕਨ ਗ੍ਰਿਫਤਾਰ ਤਾਂ ਓਹ ਖੁਦ ਹੋਏ ਆਪ ਆਗਰੇ ਜਾਕੇ ਓਸ ਵਕਤ ਦੀ ਹਕੂਮਤ ਤੇ ਲੋਕਾਂ ਨੇ ਭੀ ਏਹੀ ਉਡਾਈ ਕੇ ਆਗਰੇ ਦੇ ਦ੍ਰੋਗੇ ਨੇ ਹਿੰਦੂਆਂ ਦਾ ਪੀਰ ਫੜ ਲਿਆ ਹੈ, ਏਹ ਸਰਾਸਰ ਝੂਠ ਹੀ ਥਾ ਕਿਥੇ ਆਗਰਾ ਕਿੱਥੇ ਅਨੰਦ ਪੁਰ ਹੋਰ ਬਹੁਤ ਵਾਕੇ ਐਸੇ ਇਨਾਮ ਮਿਲਨ ਦੇ ਹੈਨ ਅਸੀਂ ਪੁਸਤਕ ਵਧਨ ਦੇ ਖਿਆਲ ਸੇ ਲਿਖ ਨਹੀਂ ਸਕਦੇ ਉਪਰ ਲਿਖੀਆਂ ਸ਼ਹਾਦਤਾਂ ਸੇ ਸਿਧ ਹੋਇਆ ਕਿ ਜਥਾ ਅਪਣੇ ਆਪ ਠਾਣੇ ਵਿਚ ਜਾਕੇ ਗ੍ਰਿਫਤਾਰ ਹੋਇਆ ਸਰਦਾਰ ਉਤਮ ਸਿੰਘ ਜੈਮਲ ਸਿੰਘ ਨੂੰ ਇਨਾਮ ਜਰੂਰ ਮਿਲਾ ਏਹ ਰੜ ਤੇ ਜਥੇ ਨਾਲ ਸ਼ੇਰ ਪੁਰੇ ਜਰੂਰ ਗਏ।

ਏਸ ਸ਼ਹੀਦੀ ਜਥੇ ਨੇ ਰੜ ਪਿੰਡ ਆਕੇ ਕੂਕਾਂ ਮਾਰ ਮਾਰ ਕੇ ਆਖਿਆ ਓਏ ਲੋਕੋ ਅਸੀਂ ਮਰਨਾਂ ਚਾਹੁੰਦੇ ਹਾਂ ਸਾਨੂੰ ਕੋਈ ਸਜਨ ਸਰਕਾਰ ਪਾਸ ਲੈ ਚਲੋ ਅਸੀਂ ਕਿਸੇ ਨੂੰ ਮਾਰਨ ਦੀ ਬਹਾਦ੍ਰੀ ਨਹੀ ਸਮਝਦੇ ਬਲਕਿ ਖੁਦ ਮਰਨ ਨੂੰ ਬਹਾਦਰੀ ਸਮਝਦੇ ਹਾਂ ਜਦ ਉਨਾਂ ਸ਼ਹੀਦਾਂ ਦਾ ਇਹ ਖਿਆਲ ਥਾ ਕੇ ਆਪਣੇ ਆਪ ਮਰਨਾਂ ਹੀ ਬਹਾਦ੍ਰੀ ਹੈ ਆਪਣੇ ਮਰਨ ਖਾਤਰ ਹੀ ਅਰਦਾਸੇ ਸੋਧਿਆ ਕਰਦੇ ਥੇ ਸ਼ਹਾਦਤ ਦੇ ਚਾਹਵੰਦ ਥੇ ਕੇ ਕਦ ਸ਼ਹੀਦੀ ਮਿਲੇ ਫੇਰ ਓਹਨਾਂ ਨੂੰ ਧੋਖੇ ਨਾਲ ਕਿਸਨੇ ਫੜੌਣਾਂ ਸੀ ਉਨਾਂ ਦੀ ਖੁਸ਼ੀ ਨਾਲ ਮਰਨ ਦੀ ਗਵਾਹੀ ਏਕ ਸਫਰੀ ਯੂਰਪੀਨ ਅਖੀਂ ਦੇਖੀ ਇਉਂ ਦਿੰਦਾ ਹੈ ਕੇ "ਮੈ ਈਸੇ ਵਾਂਗ ਖੁਸ਼ੀ ਖੁਸ਼ੀ ਕੁਰਬਾਨ ਹੁੰਦੇ ਸਿੰਘ ਅਖੀਂ ਦੇਖੇ" ਕਿਸੇ ਨੇ ਰੈਹਮ ਯਾਂ ਜਾਨ ਬਖਸ਼ੀ ਦੀ ਦਰਖਾਸਤ ਨਹੀ ਕਰੀ ਬਲਕੇ ਜਿਨਾਂ ਨੂੰ ਸਰ

ਕਾਰ ਨੇ ਆਪਨੇ ਆਪ ਛਡ ਦਿਤਾ ਸਾ ਉਨਾਂ ਨੇ ਇਸ ਬਾਤ ਪਰ ਗੁਸ਼ਾ ਕੀਤਾਂ ਕੇ ਸਾਨੂੰ ਫੜਦੇ ਕਿਉਂ ਹੋ ਅਸੀਂ ਜਰੂਰ ਮਰਨਾਂ ਹੈ ਸਾਨੂੰ ਮਰਨ ਦੀ ਖੁਸ਼ੀ ਹੈ ਏਹ ਦੂਜੀ ਗਵਾਹੀ ਆਮ ਅਖਬਾਰਾਂ ਕਤਾਬਾਂ ਦੇ ਰਹੀਆਂ ਹੈਨ ਹਰਨਾਮ ਸਿੰਘ ਬਿਸ਼ਨ ਸਿੰਘ ਤੇ ਦੋਨੋਂ ਮਾਈਆਂ ਦੇ ਨਾਮ ਦਸ ਦਸ ਕੇ ਫੇਰ ਮੇਰੇ ਵੀਰ ਗ੍ਰਿਫਤਾਰ ਹੋਨ ਬਾਬਤ ਉਨਾਂ ਸ਼ਹੀਦਾਂ ਪਰ ਕਿਉਂ ਦਾਗ ਲਾਉਂਦੇ ਹੈਨ ਅਤੇ ਕਿਉਂ ਸ: ਉਤਮ ਸਿੰਘ ਜੇਮਲ ਸਿੰਘ ਵਗੈਰਾ ਪਰ ਧੋਖੇ ਨਾਲ ਫੜੇਣ ਦੀ ਕਾਲਖ ਥਪਦੇ ਹੈਨ ਕੇ ਉਨ੍ਹਾਂ ਧੋਖੇ ਨਾਲ ਫੜਾਏ ਸਾਨੂੰ ਬਜੁਰਗਾਂ ਦਸਿਆ ਏਵੇਂ ਹੀ ਹੈ ਕਿ ਉਨਾਂ ਨੇ ਏਹ ਸੁਣ ਲਿਆ ਕਿ ਜਥਾ ਗ੍ਰਿਫਤਾਰ ਹੋਨਾਂ ਚਾਹੁੰਦਾ ਹੈ ਬੇਹਤਰ ਹੈ ਅਸੀਂ ਸਾਥ ਚਲੀਏ ਜਥੇ ਨੇ ਭੀ ਕੇਹ ਦਿਤਾ ਥਾ ਕਿ ਸਾਡੇ ਨਾਲ ਚਲੋ ਇਨਾਮ ਲੋ ਲਏ ਸਾਨੂੰ ਤਾਂ ਬਜੁਰਗਾਂ ਨੇ ਜਥਾ ਆਪ ਗ੍ਰਿਫਤਾਰ ਹੋਣਾਂ ਦਸਿਆ ਹੈ ਪਾਠਕ ਜਨ ਜਿਸਤ੍ਰਾਂ ਜੀ ਚਾਹੇ ਮੰਨ ਲੈਣ।

ਇਕ ਦੋ ਲਿਖਣ ਵਾਲਿਆਂ ਨੇ ਲਿਖਿਆ ਹੈ ਕੇ ਜਥਾ ਠਾਨੇਦਾਰ ਦੇ ਧੋਖੇ ਵਿਚ ਆਕੇ ਉਧੇ ਨਾਲ ਠਾਨੇ ਚਲਾ ਗਿਆ ਓਥੇ ਓਹ ਪੰਜਾਂ ਪੰਜਾਂ ਨੂੰ ਪ੍ਰਸ਼ਾਦ ਤਿਆਰ ਕਰਨ ਦੇ ਬਹਾਨੇ ਅੰਦ੍ਰ ਲਿਜਾਂਦਾ ਰਿਹਾ ਤ੍ਰੇ ਫੜਦਾ ਰਿਹਾ, ਪਾਠਕ ਖੁਦ ਸੋਚ ਸਕਦੇ ਹੈਨ ਕਿ ਸ੍ਰ: ਹੀਰਾ ਸਿੰਘ ਲੇਹਣਾ ਸਿੰਘ ਵਰਗੇ ਅਕਲਵੰਦ ਜੋ ਪਟਿਆਲੇ ਵਿਚ ਅਵਲ ਦਰਜੇ ਅਫਸਰ ਰੇਹ ਚੁਕੇ ਹੋਣ ਫੇਰ ਓਹ ਐਨੇ ਖੂੰਨ ਖ੍ਰਾਬੇ ਕਰਕੇ ਆਏ ਹੋਏ ਹੋਣ ਫੇਰ ਜਾਣਦੇ ਭੀ ਹੋਣ ਕਿ ਸ਼ੇਰਪੁਰੇ ਠਾਣਾ ਭੀ ਹੈ ਫੇਰ ਓਹ ਠਾਨੇਦਾਰ ਦੇ ਰੋਟੀ ਖਾਣ ਦੇ ਲਾਲਚ ਵਿਚ ਯਾਂ ਕਸਮਾਂ ਖਾਨ ਦੇ ਇਤਬਾਰ ਪਰ ਕਿੱਕਣ ਠਾਣੇ ਜਾ ਸਕਦੇ ਸੀ ਇਸ ਬਾਤ ਨੂੰ ਤਾਂ ਇਕ ਨਿਦਾਨ ਮੂਰਖ ਬਚਾ ਸਮਝ ਸਕਦਾ ਹੈ ਕਿ ਜੋ ਠਾਨੇਦਾਰ ਕਾਤਲ ਮੁਲਜ਼ਮਾਂ ਨੂੰ ਕੀ ਪ੍ਰਸ਼ਾਦਿ ਛਕਾਇਆ ਕਰਦੇ ਹੈਨ ਕਯਾ ਸ਼ਹੀਦੀ ਜਥੇ ਦੇ ਜਥੇਦਾਰ ਏਨੇ ਅਨਜਾਣ ਥੇ ਜੋ ਠਾਨੇਦਾਰ ਦੇ ਰੋਟੀ ਖ੍ਰਾਨ ਜਾਂਦੇ ਫੇਰ ਕੋਟਲੇ ਦੇ ਬੁਚੜ ਕਤਲ ਕਰਕੇ ਏਨਾਂ ਲੇਖਾਂ ਪਰ ਗੈਰ ਕੌਮ ਦੇ ਲੋਕ ਭੀ ਨੁਕਤਾ ਚੀਨੀ ਕਰਦੇ ਹੈਨ ਯਾ ਤਾਂ ਓਹ ਏਨਾਂ ਲੇਖਾਂ ਨੂੰ ਗਲਤ ਸਮਝਦੇ ਹੈਨ ਜੋ ਲੇਖਾਂ ਨੂੰ ਸਚੇ ਸਮਝਣ ਤਾਂ ਫਿਰ ਸ਼ਹੀਦੀ ਜਥੇ ਨੂੰ ਹੀ ਬੁਧੂ ਸਮਝਦੇ ਹੈਨ ਸਾਨੂੰ ਤਾਂ ਜੋ ਬਜੁ-ਰਗਾਂ ਦਸਿਆ ਹੈ ਓਹੀ ਦਸ ਦਿਤਾ ਹੈ ਜੋ ਲਿਖਨ ਵਾਲਿਆਂ ਲਿਖਿਆ ਹੈ ਓਹ ਭੀ ਲਿਖ ਦਿਤਾ ਹੈ ਪਾਠਕ ਜਿੱਕਣ ਜੀ ਚਾਹੇ ਓਕਣ ਮੰਨ ਲੈਣ।

### ਜਥੇ ਦੀ ਸ਼ਹੀਦੀ ਵਾਸਤੇ ਤਿਆਰੀ

ਸ਼ੇਰ੍ਹਪੁਰੇ ਦੇ ਠਾਣੇ ਤੇ ਕੋਟਲੇ ਨੂੰ ਸਿੰਘ ਹੋਇ ਸਾਰੇ ਗ੍ਰਿਫਤਾਰ ਚੱਲੇ
ਖੁਸ਼ੀ ਨਾਲ ਸ਼ਹੀਦ ਬਲਵਾਨ ਜੋਧੇ ਬਲੀ ਦਾਨ ਨੂੰ ਹੋਇ ਤਿਆਰ ਚੱਲੇ
ਮਰਨਾਸਚਜਿਉਣਾਝੂਠ ਵਿਚ ਦੁਨੀਆਂ ਮਿਥਯਾ ਸਮਝ ਤਮਾਮ ਸੰਸਾਰ ਚੱਲੇ
ਪਹੁੰਚ ਕੋਟਲੇ ਗਏ ਹਰਨਾਮ ਸਿੰਘਾ ਕਰਨ ਮੌਤ ਦਾ ਥਾ ਇੰਤਜ਼ਾਰ ਚੱਲੇ

### ਐਲ ਕਾਵਨ ਸਾਹਬ ਡਿਪਟੀ ਕਮਿਸ਼ਨਰ ਲੁਦਿਹਾਣੇ ਨੇ ਸ਼ਹੀਦੀ ਜਥਾ ਦੇਖਣਾ

ਕਾਵਨ ਸਾਹਬ ਨੇ ਸ਼ੁਰੂ ਤੋਂ ਅੰਤ ਤੋੜੀਂ ਜਥਾ ਦੇਖਿਆ ਸੀ ਗੌਰ ਨਾਲ ਸਾਰਾ
ਕੱਲੇ ਕੱਲੇ ਸਰਦਾਰ ਨੂੰ ਆਪ ਅਪਣੇ ਪੁਛਦਾ ਕੋਟਲੇ ਦਾ ਰਿਹਾ ਹਾਲ ਸਾਰਾ

ਕੋਈ ਸਿੰਘ ਭੀ ਨਹੀਂ ਇਨਕਾਰ ਹੋਇਆ ਸਚ ਦੱਸ ਦਿਤਾ ਹਾਲ ਚਾਲ ਸਾਰਾ
ਦੂਜੀ ਵੇਰ ਭੀ ਫੇਰ ਹਰਨਾਮ ਸਿੰਘਾ ਕਾਵਨ ਸਾਹਬ ਨੇ ਕੀਆ ਖਿਆਲ ਸਾਰਾ

ਸ਼ਹੀਦੀ ਜਥੇ ਦੀ ਸਚੀ ਅਵਾਜ

ਫਰਜ ਛੱਤ੍ਰੀ ਧਰਮ ਦਾ ਅਦਾ ਕੀਤਾ ਬੁਚੜ ਕਤਲ ਹਮ ਕਰੇ ਜਰੂਰ ਸਾਹਬ
ਬਾਬਤ ਕੋਟਲੇ ਦੇ ਬੁਚੜ ਮਾਰਨੇ ਦਾ ਸਾਡਾ ਅਜਾਰ ਜੇ ਹਈ ਕਸੂਰ ਸਾਹਬ
ਕੈਦ ਕਾਲੇ ਪਾਣੀ ਹਮਨੇ ਨਹੀ ਹੋਣਾਂ ਸਾਨੂੰ ਮੌਤ ਦੀ ਸਜਾ ਮਨਜੂਰ ਸਾਹਬ
ਹਮ ਕਰ ਚੁਕੇ ਕਾਮ ਹਰਨਾਮ ਸਿੰਘਾ ਤੁਮ ਆਪਣਾ ਕਰੋ ਹਜੂਰ ਸਾਹਬ

ਬਲਵਾਨਾਂ ਦੀ ਤਰੀਫ

ਹਾਥੀਮਸਤ ਜਿਉਂ ਮਸਤ ਮਸਤਾਨੜੇ ਥੇ ਬਹੁਤ ਖੂਬਸੂਰਤ ਉਚੇ ਜੁਆਨ ਸੋਹਣੇ
ਸਾਹਬ ਦੇਖਦੇ ਸਾਰ ਪੈ ਗਿਆ ਰੋਲਾ ਬੋਹੜਾਂ ਮਾਰਦੇ ਸਿੰਘ ਬਲਵਾਨ ਸੋਹਣੇ
ਭਾਰੇ ਬਹੁਤ ਨ੍ਹਾਰੇ ਮਾਰੇ ਖਾਲਸੇ ਨੇ ਉਠੇ ਗੂੰਜ ਥੇ ਜਿਮੀ ਅਸਮਾਨ ਸੋਹਣੇ
ਕੰਨ ਪਾਈਨਾਂ ਸੁਣੇ ਹਰਨਾਮ ਸਿੰਘਾ ਖੁਸ਼ੀਆਂ ਮੌਤ ਦੀਆਂ ਸਿੰਘਮਨਾਨ ਸੋਹਣੇ

*ਮਿः ਐਲ ਕਾਵਨ ਸਾਹਬ ਦਾ ਹੁਕਮ

ਦੋਵੇਂ ਬਚਿਆਂ ਤੇ ਦੋਵੇਂ ਔਰਤਾਂ ਨੂੰ ਬੇੜੀ ਕੱਟਕੇ ਦੇਉ ਛੁਡਾਇ ਜਲਦੀ
ਚਾਰ ਆਦਮੀ ਜੋ ਛੋਟੀ ਉਮਰ ਦੇ ਨੇ ਕਾਲੇ ਪਾਣੀਆਂ ਦੇਉ ਪੁਚਾਇ ਜਲਦੀ
ਬਾਕੀ ਜਥਾ ਬਲਵਾਨ ਤਮਾਮ ਸਾਰਾ ਤੋਪਾਂ ਮਾਰਕੇ ਦੇਉ ਉਡਾਇ ਜਲਦੀ
ਖਤਰਾ ਮੈਨੂੰ ਹੈ ਬਹੁਤ ਹਰਨਾਮ ਸਿੰਘਾ ਏਹ ਰੇੜਕਾ ਦੇਉ ਮੁਕਾਇ ਜਲਦੀ

ਮਾਈ ਇੰਦ੍ਰ ਕੌਰ ਹੰਢਿਆਏਵਾਲੀ ਅਤੇ ਮਾਈ ਖੇਮ ਕੌਰ ਰੜ ਵਾਲੀ ਨੇ ਬਰੀ ਹੋਣ ਪਰ ਰੰਜਸ਼ ਹੋਕੇ ਕਾਵਨ ਸਾਹਬ ਨੂੰ ਆਖਣਾਂ

ਖੇਮ ਕੋਰ ਇੰਦ੍ਰ ਕੌਰ ਕੈਹਣ ਲੱਗੀ ਕਾਵਨ ਸਾਹਬ ਤੈਂ ਹਮੇ ਛੁਡਾਇਆ ਕਿਓਂ
ਕਿਉਂ ਤੈਂ ਜੁਲਮ ਏਡਾ ਸਾਡੇਨਾਲ ਕੀਤਾਸਾਨੂੰ ਵੀਰਾਂ ਤੇ ਦੂਰ ਕਰਾਇਆ ਕਿਓਂ
ਜੋ ਕੁਛ ਜਥੇ ਕੀਤਾ ਸੋਈ ਅਸਾਂ ਕੀਤਾ ਸਾਨੂੰ ਮੌਤ ਤੇ ਤੁਸਾਂ ਬਚਾਇਆ ਕਿਓਂ

---

*ਕਾਵਨ ਸਾਹਬ ਦੇ ਹੁਕਮ ਬਾਬਤ ਹਰੀਸ਼ ਚੰਦ੍ਰ ਜੀ ਇਉਂ ਲਿਖਦੇ ਹੈਨ "ਭਾਂਵੇਂ ਉਸਨੂੰ ਰਿਆਸਤ ਦੇ ਮਾਮਲਿਆਂ ਵਿਚ ਦਖਲ ਦੇਣ ਦਾ ਕੋਈ ਅਖਤਿਆਰ ਹੀ ਨਹੀਂ ਸੀ ੪੯ ਕੂਕਯਾਂ ਨੂੰ ਬਿਨਾਂ ਮੁਕਦਮਾਂ ਚਲਾਏ ਬਿਨਾਂ ਕਿਸੇ ਸਬੂਤ ਦੇ ਤੋਪਾਂ ਅਗੇ ਧਰਕੇ ਉਡਾ ਦਿਤੇ ਇਕ ਬੱਚੇ ਨੂੰ ਤਲਵਾਰ ਨਾਲ ਕਟਵਾ ਦਿਤਾ " ਟੌਂਚ ਅਖਬਾਰ ਦੇ ਪਤ੍ਰ ਪਰੇਰਕ ਦਾ ਕਥਨ ਹੈ ਕਿ ਏਹ ਆਦਮੀ ਉਸ ਨੇ ਕੂਕਯਾਂ ਵਿਚੋਂ ਸਜਾ ਦੇਣ ਵਾਸਤੇ ਚੁਣ ਲਏ ਸਨ।

ਸਾਨੂੰ ਮਰਨ ਦੀ ਖੁਸ਼ੀ ਹਰਨਾਮਸਿੰਘਾ ਸਾਨੂੰ ਛੱਡਤੈਂ ਜੁਲਮ ਕਮਾਇਆ ਕਿਓਂ

ਮਹਾਂ ਸੂਰ ਬੀਰਾਂ ਦਾ ਜਿਕਰ

ਬਿਸ਼ਨ ਸਿੰਘ ਤੇ ਸਿੰਘ ਹਰਨਾਮ ਦੂਜਾ ਟੜੇ ਪਿੰਡ ਦੇ ਬਸਨਹਾਰ ਸੀਗੇ
ਬਚੇ ਸ਼ੇਰਾਂ ਦੇ ਸੂਰਮੇ ਬਲੀ ਦੋਨੋਂ ਮਾਸਾ ਮੌਤ ਤੋਂ ਨਾਂ ਡਰਦਾਰ ਸੀਗੇ
ਏਸ ਬਾਤ ਪਰ ਅਸਾਂ ਨੂੰ ਛਡਿਆ ਕਿਓਂ ਕੀਤੇ ਨਾਲ ਸਰਕਾਰ ਤਕਰਾਰ ਸੀਗੇ
ਮਰਨਾਂ ਅਸਾਂ ਜਰੂਰ ਹਰਨਾਮ ਸਿੰਘਾ ਦੋਨੋਂ ਬੀਰ ਕੈਂਹਦੇ ਵਾਰ ਵਾਰ ਸੀਗੇ

ਸੁ: ਬਿਸ਼ਨ ਸਿੰਘ ਨੇ ਕਾਵਨ ਸਾਹਬ ਦੀ ਦਾੜ੍ਹੀ ਫੜਨੀ ਅਤੇ ਸ਼ਹੀਦ ਹੋਏ ਬਗੈਰ ਨਾਂ ਛਡਣੀ

ਬਿਸ਼ਨ ਸਿੰਘ ਨੇ ਸਾਹਬ ਦੇ ਕੋਲ ਖੜ੍ਹਕੇ ਦਾੜ੍ਹੀ ਸਾਹਬ ਦੇ ਵੱਲ ਧਿਆਨ ਛਡੀ
ਛਾਲ ਮਾਰਕੇ ਜੋਰ ਸੇ ਫੜੀ ਦਾੜ੍ਹੀ ਕਰਕੇ ਸਾਹਬ ਦੀ ਖੁਸ਼ਕ ਪਰਾਨ ਛੱਡੀ
ਬਿਸ਼ਨ ਸਿੰਘ ਤੇ ਦਾੜ੍ਹੀ ਛੁਡੌਨ ਖਾਤ੍ਰ ਉਤੇ ਸਿੰਘ ਦੇ ਕਿਸੇ ਕ੍ਰਿਪਾਨ ਛੱਡੀ
ਏਸ ਸੂਰਮੇ ਪੁਰਸ਼ ਹਰਨਾਮ ਸਿੰਘਾ ਪਿਛੋਂ ਹਥ ਛਡੇ ਪੈਹਲੇ ਜਾਨ ਛੱਡੀ

ਸਿੰਘਾਂ ਨੇਂ ਜ਼ੌਹਰੀ ਕਰਾਮਾਤ ਦਿਖੌਣੀ ਤੋਪਾਂ ਨੇ ਸਿੰਘਾਂ ਪਰ ਨਾ ਚਲਨਾਂ

ਕਾਵਨ ਸਾਹਬ ਨੇ ਜਦੋਂ ਸੀ ਹੁਕਮ ਕੀਤਾਤੋਪਾਂਹੋਗਈਆਂ ਤੁਰਤਤਿਆਰ ਓਥੇ
ਗੋਲਾ ਭਰੀ ਪੱਕਾ ਖੜ੍ਹੇ ਤੋਪਚੀ ਬੇ ਫ਼ੈਰ ਕਹਿਣ ਦੇ ਬੇ ਇੰਤਜਾਰ ਓਥੇ
ਪੈਹਲੇ ਪੈਹਲ ਪਟਿਆਲੇ ਦੀ ਤੋਪ ਮੂਹਰੇ ਹੀਰਾ ਸਿੰਘ ਆ ਖੜਾ ਸਰਦਾਰ ਓਥੇ
ਕੱਲੇ ੨ ਆਵੇ ਏਹੀ ਹੁਕਮ ਸੀਗਾ ਤੋਪਾਂ ਬੀੜੀਆਂ ਸੀ ਤਿੰਨ ਚਾਰ ਓਥੇ
ਸਿੰਘਾਂ ਗੌਰ ਸੇ ਫੇਰ ਅਰਦਾਸ ਸੋਧੀ ਆਪਣਾਂ ਅੰਤ ਦਾ ਵਕਤ ਵਿਚਾਰ ਓਥੇ
ਐਨ ਅੰਤ ਵੇਲੇ ਸੂਖਮ ਰੂਪ ਅੰਦਰ ਦਿਤਾ ਸਤਿਗੁਰਾਂ ਆਣ ਦੀਦਾਰ ਓਥੇ
ਖੁਸ਼ੀ ਨਾਲ ਸ਼ਹੀਦੀਆਂ ਲਵੋ ਵੀਰੋ ਨਾਲੇ ਕਿਹਾ ਬਲਿਹਾਰ ਬਲਿਹਾਰ ਓਥੇ
ਇੰਤਜ਼ਾਰ ਕਰਦੀ ਥੋਡਾ ਸੁਰਗ ਭੂਮੀ, ਖੜੇ ਦੇਵਤੇ ਲਈ ਨੇ ਹਾਰ ਓਥੇ
ਤੁਸੀਂ ਅਮਰ ਅਟੱਲ ਹੋ ਸਦਾ ਖਾਤ੍ਰ ਤੁਸੀਂ ਮਰੋਗੇ ਨਹੀਂ ਸੰਸਾਰ ਓਥੇ
ਜਦੋਂ ਆਣ ਦਿਤੀਧੀਰਜ ਸਤਿਗੁਰਾਂ ਨੇ ਸਾਰੇ ਸਿੰਘ ਕਰਦੇ ਨਮਸ਼ਕਾਰ ਓਥੇ
ਇਤਨੀ ਦੇਰ ਨੂੰ ਫ਼ੈਰ ਦਾ ਹੁਕਮ ਹੋਯਾ ਠੈਹਰੇ ਤੋਪ ਕਹਿੰਦੀਜ਼ਜਥੇਦਾਰ ਓਥੇ
ਚੱਟ ਗਈ ਪਲੀਤੇ ਨੂੰ ਤੋਪ ਚੰਡੀ ਹੁਕਮ ਸਿੰਘ ਦਾਂ ਨਾਂ ਸਕੀ ਟਾਰ ਓਥੇ
ਦੂਜੀ ਤੋਪ ਨੂੰ ਫ਼ੈਰ ਦਾ ਹੁਕਮ ਹੋਯਾ ਓਹਭੀ ਨਹੀਂ ਚੱਲੀ ਪਹਿਲੀ ਵਾਰ ਓਥੇ
ਤਜਬ ਅਫਸਰਾਂ ਨੂੰ ਹੋਯਾ ਬਹੁਤ ਭਾਰਾ ਮਿਸ ਫ਼ੈਰ ਹੋਏ ਲਗਾ ਤਾਰ ਓਥੇ
ਸ਼ਕਤੀ ਸਿੰਘਾਂ ਦੀ ਦੇਖ ਹੈਰਾਨ ਹੋਏ ਸਣੇ ਸਾਹਬ ਸਾਰੇ ਐਹਲਕਾਰ ਓਥੇ

ਠਹਿਰ ਗਿਆ ਜਦ ਫ਼ੈਰ ਹਰਨਾਮ ਸਿੰਘਾ ਹੀਰਾਸਿੰਘ ਨੇ ਕਿਹਾ ਉਚਾਰ ਓਥੇ

ਜਥੇਦਾਰ ਹੀਰਾ ਸਿੰਘ ਨੇ ਤੋਪ ਦੇ ਮੂਹਰੇ ਖੜ੍ਹਕੇ ਉਚੀ ਅਵਾਜ਼ ਨਾਲ ਅਫਸਰਾਂ ਨੂੰ ਆਖਣਾ

ਹੈ ਕਾਨੂੰਨ ਦੋ ਵਾਰ ਜਦ ਫ਼ੈਰ ਉਕੇ ਮਾਰ ਸੱਕਦੇ ਨਾਂ ਤੀਜੀ ਵਾਰ ਸਾਨੂੰ
ਮਰਨਾਂ ਸਾਹਬ ਜੇਕਰ ਅਸਾਂ ਨਹੀਂ ਚਾਹੀਏ ਤੁਸੀਂ ਸੱਕਦੇ ਨਹੀਂ ਹੋ ਮਾਰ ਸਾਨੂੰ
ਕੱਲਰ ਏਸਦੇ ਵਿੱਚ ਸ਼ਹੀਦ ਹੋਣੈ ਧੁਰੋਂ ਹੁਕਮ ਦੇ ਗਿਐ ਕਰਤਾਰ ਸਾਨੂੰ
ਕਰੋ ਫ਼ੈਰ ਹੁਣ ਤੁਸੀਂ ਹਰਨਾਮ ਸਿੰਘਾ ਚੋਲੂ ਤੋਪ ਅਬ ਕੇ ਕਰੂ ਪਾਰ ਸਾਨੂੰ

ਜਥੇਦਾਰ ਹੀਰਾ ਸਿੰਘ ਨੇ ਤੋਪਾਂ ਨੂੰ ਹੁਕਮ ਦੇਣਾਂ ਕਿ ਤੁਸੀਂ ਚਲੋ ਔਰ ਸਾਨੂੰ ਸ਼ਹੀਦ ਕਰੋ

ਲਹਿਣਾਂ ਸਿੰਘ ਹੀਰਾ ਸਿੰਘ ਬੀਰ ਬਾਂਕੇ ਦੋਨੋਂ ਤੋਪ ਅਗੇ ਛਾਤੀ ਤਾਨ ਖੜ੍ਹ ਗਏ
ਨਾਲੇ ਹੁਕਮ ਦਿਤਾ ਚੱਲ ਚੰਡੀਏ ਨੀ ਫਤੇ ਬੋਲਕੇ ਬੀਰ ਬਲਵਾਨ ਖੜ੍ਹ ਗਏ
ਹੋਇਆ ਫੈਰ ਸ਼ਹੀਦ ਸਰਦਾਰ ਹੋਏ ਲੈਕੇ ਦੇਵਤੇ ਫੁਲ ਅਸਮਾਨ ਖੜ੍ਹ ਗਏ
ਏਵੇਂ ਕਿਵੇਂ ਤੂੰ ਸਮਝ ਹਰਨਾਮਸਿੰਘਾ ਖੁਸ਼ੀਆਂ ਨਾਲ ਤਮਾਮ ਜਵਾਨ ਖੜ੍ਹ ਗਏ

ਤੋਪਾਂ ਨਾਲ ਉਡਣ ਦੀ ਹਾਲਤ

ਚੱਲੇ ਤੋਪ ਨਜ਼ਦੀਕ ਤੇ ਬਹੁਤ ਕੜਕੇ ਤੂੰਬੇ ਤੂੰਬੇ ਸ੍ਰੀਰ ਉਡਾਇ ਦੇਵੇ
ਧੜ ਲੱਕ ਤੇ ਮੋਢਿਆਂ ਤਕ ਸਾਰਾ ਗੋਲਾ ਲਗ ਕੇ ਦੂਰ ਪੁਚਾਇ ਦੇਵੇ
ਕੋਈ ਫ਼ੈਰ ਉਚਾ ਲਗੇ ਸੀਸ ਉਡ ਜੈ ਬੁਰਾ ਹਾਲ ਸਾ ਤੋਪ ਬਣਾਇ ਦੇਵੇ
ਲਤਾਂ ਬਾਹਾਂ ਸਿਰ ਰਹੇ ਮੌਜੂਦ ਓਥੇ ਗੋਲਾ ਤਿੱਗ ਨੂੰ ਖਾਕ ਮਿਲਾਇ ਦੇਵੇ
ਤੋਪ ਹੱਡਾਂ ਨੂੰ ਤਾਂ ਚਿਕਨਾਂ ਚੂਰ ਕਰਕੇ ਮਾਸ ਰੂਈ ਦੇ ਵਾਂਗ ਪਿੰਜਾਇ ਦੇਵੇ
ਚਿਕੜ ਲਹੂ ਦਾ ਤੋਪ ਕਰ ਦਏ ਕਿਧਰੇ ਕਿਧਰੇ ਹੱਡਾਂ ਦੇ ਢੇਰ ਲਗਾਇ ਦੇਵੇ
ਏਵੇਂ ਕਿਵੇਂ ਉਣੰਜਾ ਸ਼ਹੀਦ ਕਰਕੇ ਸਾਹਿਬ ਤੋਪ ਨੂੰ ਬੰਦ ਕਰਾਇ ਦੇਵੇ
ਸਕਜਾ ਝੱਲ ਨਾ ਤ੍ਰਾਸ ਹਰਨਾਮ ਸਿੰਘਾ ਸੂਰਜ ਦੇਵਤਾ ਮੂੰਹ ਛੁਪਾਇ ਦੇਵੇ

ਸਰਕਾਰੀ ਕਾਨੂਨ ਅਤੇ ਸੋਲਾਂ ਸਿੰਘਾਂ ਨੂੰ ਫਾਂਸੀ ਦੇਣੀ

ਫੈਰ ਨਹੀ ਚੱਲਦਾ ਸੂਰਜ ਛਿਪੇ ਪਿਛੋਂ ਏਹ ਕਾਨੂਨ ਭੀ ਹਈ ਸ੍ਰਕਾਰ ਕੋਈ
ਬਚੇ ਸਿੰਘ ਸੋਲਾਂ ਓਦਣ ਤੋਪ ਸੇ ਥੇ ਸ੍ਵਾਸ ਲੈਣੇ ਥੇ ਹੋਰ ਸੰਸਾਰ ਕੋਈ
ਅਗਲੇ ਰੋਜ ਸੋਲਾਂ ਦਿਤੇ ਟੰਗ ਫਾਂਸੀ ਕੀ ਮੈ ਹੋਰ ਲਿਖਣੇ ਸਮਾਚਾਰ ਕੋਈ
ਲਿਖਜਾ ਜਾਵੇ ਨਾ ਮੈਥੋਂ ਹਰਨਾਮ ਸਿੰਘਾ ਕੌਮੀ ਚਿੱਤ ਮੇਰਾ ਤਰਸਦਾਰ ਕੋਈ

ਸ਼ਹੀਦਾਂ ਦੀ ਤਾਦਾਦ

ਉਣੰਜਾ ਸਿੰਘ ਸਿਦਕੀ ਵਿਚਕੋਟਲੇ ਦੇ ਧਰਕੇ ਤੋਪਾਂਦੇ ਨਾਲ ਉਡਾਇ ਦਿਤੇ
ਸੋਲ਼ਾਂ ਸਿੰਘ ਦੂਜੇ ਰੋਜ ਬੀਰ ਬਾਂਕੇ ਗੌਰਮਿੰਟ ਨੇ ਫਾਂਸੀ ਲਗਾਇ ਦਿਤੇ
ਬਿਸ਼ਨ ਸਿੰਘ ਸੂਰੇ ਰੜ ਪਿੰਡ ਵਾਲੇ ਨਾਲ ਤੇਗ ਦੇ ਕਤਲ ਕਰਾਇ ਦਿਤੇ
ਸੱਤ ਸਿੰਘ ਬਲਵੇ ਵਿਚ ਗਏ ਮਾਰੇ ਕਾਲੇ ਪਾਣੀਆਂ ਚਾਰ ਪੁਚਾਇ ਦਿਤੇ
ਇਕ ਸਿੰਘ ਮਲੌਦ ਸ਼ਹੀਦ ਹੋਇਆ ਠੱਤ੍ਰ ਵੀਰਨੋਂ ਕੁਲ ਗਿਣਾਇ ਦਿਤੇ
ਹੋਏ ਗੁੰਮ ਭੀ ਬਹੁਤ ਹਰਨਾਮ ਸਿੰਘਾ ਨਾਂ ਓਹ ਕਿਸੀ ਨੇ ਢੂੰਡ ਢੂੰਡਾਇ ਦਿਤੇ

ਭਾਰੀ ਬਲੀਦਾਨ

*ਖੁਸ਼ੀਆਂ ਨਾਲ ਲਲਕਾਰ ਕੇ ਮੌਤ ਤਾਈਂ ਕਰ ਬਹੁਤ ਭਾਰੀ ਬਲੀਦਾਨ ਗਏ
ਰੱਛਿਆ ਗਊ ਖਾਤਰ ਸਿੰਘ ਬਲੀ ਜੋਧੇ ਧਰਮ ਵਾਸਤੇ ਹੋਇ ਕੁਰਬਾਨ ਗਏ
ਭੱਜ ੨ ਤੋਪਾਂ ਮੂਹਰੇ ਖੜ੍ਹੇ ਹੋਕੇ ਖੁਸ਼ੀਆਂ ਨਾਲ ਕੁਰਬਾਨ ਕਰ ਜਾਨ ਗਏ
ਬੇਮਿਸਾਲ ਕੁਰਬਾਨੀ ਹਰਨਾਮ ਸਿੰਘਾ ਛੱਡ ਸੂਰਮੇ ਵਿਚ ਜਹਾਨ ਗਏ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਗਵਨ ਯਾਨੇ ਗਵਰਨਮੈਂਟ ਨੇ ਜਿਲਾ ਵਤਨ ਕਰਨੇ

ਏਹਤਾਂਹਾਲ ਸੁਣ ਚੁੱਕੇਹੋ ਕੋਟਲੇ ਦਾ ਭੈਣੀ ਸਾਹਿਬ ਦਾ ਭੀ ਸਮਾਚਾਰ ਸੁਣ ਲੋ
ਰਾਮਸਿੰਘਸਤਿਗੁਰਵੰਨੀ ਅਫਸਰਾਂਦੀ ਨਿਗ੍ਹਾਗਰਮਹੈਸੀਖਜਾਲ ਧਾਰ ਸੁਣ ਲੋ
ਹਾਲਾਂ ਰਬਟ ਪਹਿਲਾਂ ਚੁਕੇ ਭੇਜ ਸੀਗੇ ਅਸੀਂ ਜਥੇ ਦੇ ਨਾਂ ਜ਼ੁਮੇਂ ਵਾਰ ਸੁਣ ਲੋ
ਰੋਕ ਸਕਦੇ ਥੇ ਜਥਾ ਕੋਟਲੇ ਤੇ ਇੰਤਜ਼ਾਮ ਕਰਕੇ ਔਧੇਦਾਰ ਸੁਣ ਲੋ
‡ਬੇ ਕਸੂਰ ਮਹਾਰਾਜ ਥੇ ੳਸ ਵੇਲੇ ਕੀਤਾ ਨਹੀ ਇਨਸਾਫ ਸ੍ਰਕਾਰ ਸੁਣ ਲੋ

---

*ਇਨਾਂ ਸ਼ਹੀਦਾਂ ਦੀ ਖੁਸ਼ੀਆਂ ਨਾਲ ਸ਼ਹੀਦੀ ਲੈਣ ਬਾਬਤ ਮਸ਼ਹੂਰ ਲਿਖਾਰੀ ਭਾਈ ਪਰਮਾਨੰਦ ਜੀ ਐਮ.ਏ. ਅਪਣੀ ਤ੍ਵਾਰੀਖ ਹਿੰਦ ਵਿਚ ਇਉਂ ਲਿਖਦੇ ਹੈਨ ਕਿ ਏਸ ਨਜ਼ਾਰੇ ਨੂੰ ਕੋਟਲੇ ਵਿਚ ਇਕ ਸਫਰੀ ਅੰਗ੍ਰੇਜ਼ ਨੇ ਅੱਖੀਂ ਦੇਖਜਾ ਥਾ ਓਸਨੇ ਅਪਣੇ ਸਫਰਨਾਮੇ ਵਿਚ ਇਉਂ ਲਿਖਯਾ ਹੈ ਕਿ ਸਾਰਾ ਯੂਰਪ ਇਕ ਈਸੇ ਤੇ ਨਾਜ਼ ਕਰਦਾ ਹੈ ਮੈ ਅੱਜ ਏਥੇ ਕਈ ਈਸੇ ਮੌਤ ਨੂੰ ਮਜ਼ਾਕਾਂ ਕਰਦੇ ਸੂਲੀ ਚੜ੍ਹਦੇ ਦੇਖੇ॥

‡ਸ੍ਰੀਮਾਨ ਹਰੀਸ਼ ਚੰਦ੍ਰ ਜੀ ਏਥੋਂ ਤਕ ਲਿਖਦੇ ਹੈਨ ਕਿ "ਕੂਕਿਆਂ ਨੂੰ ਦਬਾਨ ਵਾਸਤੇ ਸ੍ਰਕਾਰ ਬਹਾਨੇ ਦੀ ਤਲਾਸ਼ ਵਿਚ ਸੀ ਓਹ ਬਹਾਨਾਂ ਮਾਲੇਰ ਕੋਟਲੇ ਨੇ ਦੇਣਾ ਦਿਤਾ" ਅਗੇ ਜਾਕੇ ਫੇਰ ਲਿਖਦੇ ਹੈਨ 'ਸਤਿਗੁਰ ਰਾਮ ਸਿੰਘ ਜੀ ਤੇ ਸਾਰੇ ਸੂਬਿਆਂ ਨੂੰ ਪਕੜ ਲਿਆ ਗਿਆ ਬਿਨਾ ਮੁਕਦਮਾਂ ਚਲਾਏ ਰੈਗੂਲੇਸ਼ਨ ਨੰਃ੩ ਸੰ: ੧੮੧੮ ਸਭ ਨੂੰ ਐਸੀ ਜਗ੍ਹਾ ਭੇਜ ਦਿਤਾ ਗਿਆ ਜਿਸਦਾ ਪਤਾ ਸਰਕਾਰ ਨੇ ਹੁਣ ਤਕ ਨਹੀ ਦਿਤਾ' ਸ:ਬ:ਨੰਃ ੧੯੮੯

ਸੱਦਣ ਲੀਏ ਮਹਾਰਾਜ ਨੂੰ ਲੁਦਿਹਾਣੇ ਹੁਕਮ ਭੇਜਤਾ ਤੇਜ ਤ੍ਰਾਰ ਸੁਣ ਲੋ
ਅੰਤਰਯਾਮਤਾਸੇਸਾਰਾਸਮਝਭਾਣਾਸਤਿਗੁਰਪਹਿਲੇਹੀਜਾਣ ਨੂੰ ਤਯਾਰ ਸੁਣ ਲੋ
ਖੀਨ ਖਾਫ ਜਰੀਆਂ ਵਾਲੇ ਬਾਦਸ਼ਾਹੀ ਚੋਗੇ ਮਖਮਲੀ ਦੀਏ ਉਤਾਰ ਸੁਣ ਲੋ
ਆਸਣ ਬੰਨ੍ਹਕੇ ਸੀਸ ਤੇ ਜਿਸਮ ਉਤੇ ਬੁੱਕਲਕੰਬਲੀਦੀ ਲਈ ਮਾਰ ਸੁਣ ਲੋ
ਛੱਡ ਗੈ ਕੋਤਲ ਘੋੜੇ ਖੜੇ ਸਤਿਗੁਰ ਗੱਡੇ ਉਤੇ ਹੋਗਏ ਅਸਵਾਰ ਸੁਣ ਲੋ
ਚੱਲੇ ਚਲੇ ਰਾਜੇ ਯੋਗੀ ਜੰਗਲਾਂ ਨੂੰ ਵਸਦੇ ਛਡਕੇ ਸ਼ਹਿਰ ਬਜ਼ਾਰ ਸੁਣ ਲੋ
ਚੱਲੇ ਵਿਛੜ ਜਦ ਸਤਿਗੁਰੂ ਸੰਗਤਾਂ ਤੋਂਸਿੰਘ ਰੋਣਲਗੇ ਭੁਬਾਂ ਮਾਰ ਸੁਣ ਲੋ
ਖੜ੍ਹਕੇ ਫੇਰ ਧੀਰਜ ਦਿਤੀ ਸੰਗਤਾਂ ਨੂੰ ਦੇਖੀ ਫੇਰ ਸੰਗਤ ਜਾਂਦੀ ਵਾਰ ਸੁਣ ਲੋ
ਭੈਣੀ ਸਾਹਿਬ ਆਕੇ ਫੇਰ ਮਿਲੂੰ ਥੋਨੂੰ ਕੀਤਾ ਸੰਗਤਾਂ ਨਾਲ ਇਕ੍ਰਾਰ ਸੁਣ ਲੋ
ਜਦ ਦੇਗਏਆਏਨਹੀਅੱਜ ਤੋੜੀਸੰਗਤ ਦਿਤੀ ਕਿਉ ਗੁਰਾਂ ਵਿਸਾਰ ਸੁਣ ਲੋ
‡ਪਹੁੰਚੇ ਜਦੋਂ ਲੁਦੇਹਾਣੇ ਸਤਿਗੁਰੂ ਥੇ ਸਿੰਘ ਨਾਲ ਬਾਰਾਂ ਸੂਬੇਦਾਰ ਸੁਣ ਲੋ
ਉਸੇ ਵਕਤ ਬਿਠਾਲਕੇ ਰੇਲ ਅੰਦਰ ਕੀਤੇ ਮੁਲਕ ਪੰਜਾਬ ਤੇ ਪਾਰ ਸੁਣ ਲੋ
ਕਿਲੇ ਵਿਚ ਪ੍ਰਯਾਗ ਹਰਨਾਮ ਸਿੰਘਾ ਗੋਰਮੈਂਟ ਨੇ ਦੀਏ ਉਤਾਰ ਸੁਣ ਲੋ

ਯੂ.ਪੀ. ਦੇ ਗ੍ਵਰਨਰ ਪਾਸੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੁਛਣਾ

ਜਿਸ ਵਾਸਤੇ ਲਿਆਏ ਪ੍ਰਯਾਗ ਸਾਨੂੰ ਤੁਸੀਂ ਅਸਾਂ ਦਾ ਓਹ ਕਸੂਰ ਦਸੋ
ਜਿਲਾਵਤਨ ਕਰਕੇ ਸਣੇ ਸੂਬਿਆਂ ਦੇ ਸਾਨੂੰ ਕੀਤਾ ਕਿਉਂ ਦੇਸ ਤੋਂ ਦੂਰ ਦਸੋ
ਬਿਨਾਂ ਦੋਸ਼ ਤੋਂ ਹੀ ਸਾਨੂੰ ਪਕੜਿਆ ਕਿਉਂ ਜਿਨ੍ਹਾਂ ਕਰੀ ਸੋ ਭਰੀ ਜ਼ਰੂਰ ਦਸੋ
ਦੋਸ ਅਸਾਂ ਦਾ ਤੁਸੀ ਹਰਨਾਮ ਸਿੰਘਾ ਕੁਛ ਸੋਚ ਕੇ ਨਾਲ ਸ਼ਊਰ ਦਸੋ

ਪੰਜਾਬ ਦੇ ਸੰਤਾਂ ਮਹੰਤਾਂ ਪੁਜਾਰੀਆਂ ਡੇਰੇਦਾਰਾਂ ਸਰਦਾਰਾਂ ਰਈਸਾਂ ਰਾਜਿਆਂ
ਨੇ ਗੌਰਮਿੰਟ ਨੂੰ ਲਿਖਣਾ

ਰਾਮ ਸਿੰਘ ਮਹਾਰਾਜ ਜੇ ਛੱਡ ਦਿਤੇ ਗਦਰ ਦੇਸ ਅੰਦਰ ਤਟਫਚਾਰ ਹੋਊ
ਮਤਲਬ ਅਸਲ ਹੈ ਇਨ੍ਹਾਂ ਦਾ ਰਾਜ ਕਰਨਾ ਜੰਗ ਇਨਾਂ ਦਾ ਨਾਲ ਸ੍ਰਕਾਰ ਹੋਊ
ਗੌਰਮਿੰਟ ਨੂੰ ਛੱਡ ਪੰਜਾਬ ਸਾਰਾ ਰਾਮ ਸਿੰਘ ਜੀ ਦੇ ਤਾਬੇਦਾਰ ਹੋਊ
ਗੌਰਮਿੰਟ ਨੂੰ ਤਿਆਗ ਹਰਨਾਮ ਸਿੰਘਾ ਵੱਲ ਇਨਾਂ ਦੇ ਕੁਲ ਸੰਸਾਰ ਹੋਊ

---

‡ਏਸ ਵਕਤ ਭੀ ਸਤਿਗੁਰਾਂ ਨੇ ਏਕ ਜਾਹਰੀ ਕਰਾਮਾਤ ਦਿਖਾਈ ਥੀ ਜੋ ਅਸੀਂ ਦੂਜੇ ਐਡੀਸ਼ਨ ਵਿਚ ਦਸਾਂਗੇ।

ਪੰਜਾਬ ਦੇ ਰਾਜੇ ਰਈਸਾਂ ਦੇ ਮਰਾਸਲੇ ਆਏ ਹੋਏ ਯੂ. ਪੀ: ਦੇ ਗਵਰਨਰ ਨੇ ਮਹਾਰਾਜ ਨੂੰ ਦਿਖੌਣੇਅਤੇ ਸਤਿਗੁਰ ਰੰਗੂਨ ਭੇਜ ਦੇਣੇ

ਆਏ ਖਤ ਮਰਾਸਲੇ ਰਾਜਿਆਂ ਦੇ ਮਹਾਰਾਜ ਨੂੰ ਕੁਲ ਸੁਣਾਇ ਦਿਤੇ
ਦਸਖਤ ਕਰੇ ਹੋਏ ਵਡੇ ਵਡਿਆਂ ਦੇ ਮਹਾਰਾਜ ਨੂੰ ਅਸਲ ਦਖਾਇ ਦਿਤੇ
ਉਸੀ ਰੋਜ ਬਿਠਾਲ ਸਪੈਸ਼ਲਾਂ ਮੈ ਸਤਿਗੁਰ ਸਾਗਰੋਂ ਪਾਰ ਪੁਚਾਇ ਦਿਤੇ
ਦਿਤੇ ਭੇਜ ਰੰਗੂਨ ਹਰਨਾਮ ਸਿੰਘਾ ਮੰਗਲ ਸਿੰਘ ਜੀ ਛੱਡ ਛੁਡਾਇ ਦਿਤੇ

ਸਤਿਗੁਰਾਂ ਗਿਆਂ ਪਿਛੋਂ ਭੈਣੀ ਸਹਿਬ ਦੀ ਹਾਲਤ

ਸਤਿਗੁਰ ਜਦੋਂ ਪ੍ਰਦੇਸ ਨੂੰ ਭੇਜ ਦਿਤੇ ਗੌਰਮਿੰਟ ਜੀ ਨੇ ਪਿਛੋਂ ਆਇ ਜਾਣੋ
ਭੈਣੀ ਸਾਹਿਬ ਨਗਰ ਸਮਝ ਬਾਗੀਆਂ ਦਾ ਢਾਹਿ ਦੇਣ ਦੀ ਕੀਤੀ ਸਲਾਹਿ ਜਾਣੋ
ਕਿਲਾਸ਼ਿਕਨ ਤੋਪਾਂ ਗੋਲੇ ਠੋਸ ਜਿਨਕੇ ਜੜੀਆਂ ਪਿੰਡ ਘੁਆੜੇ ਮੇਂ ਜਾਇ ਜਾਣੋ
ਬਾਰਾਂ ਉਂਚ ਦਹਨੇ ਦੇ ਤੋਪਖਾਨੇ ਤਖਤੀਂ ਚਾੜ੍ਹਕੇ ਦੀਏ ਬਿੜਾਇ ਜਾਣੋ
ਪੈਹਲਾਂ ਗਏ ਅਫਸਰ ਦੇਖਣ ਘੋੜਿਆਂ ਤੇ ਦੇਖੇ ਕੁਲ ਮਕਾਨ ਬਣਾਇ ਜਾਣੋ
ਸ਼ਸਤ੍ਰ ਇਕ ਭੀ ਨਾਂ ਨਿਕਲਿਆ ਕਿਸੇ ਪਾਸੋਂ ਗਲਤ ਨਿਕਲੀ ਕੁਲ ਅਫਵਾਹਿ ਜਾਣੋ
ਸਿੰਘ ਭਜਨ ਬਾਣੀ ਕਰਦੇ ਕੁਲ ਦੇਖੇ ਕੁਸ਼ਕ ਰਹੇ ਥੇ ਦੇਗ ਬਣਾਇ ਜਾਣੋ
ਸੁਣਿਐ ਫੌਜੀ ਸਿਪਾਹੀਆਂ ਤੇ ਅਫਸਰਾਂ ਨੇ ਦਿਤੀ ਦੇਗ ਕੜਾਹ ਲੁਟਾਇ ਜਾਣੋ
ਔਣ ਜਾਣ ਬਾਬਤ ਸਖਤੀ ਬਹੁਤ ਕੀਤੀ ਚੌਕੀ ਪੁਲਸ ਦੀ ਗਏ ਬਠਾਇ ਜਾਣੋ
ਵਾਪਸ ਚਲੇ ਗਏ ਫੇਰ ਹਰਨਾਮ ਸਿੰਘਾ ਤੋਪਾਂ ਲੈਗਏ ਸਾਥ ਰੁੜਾਇ ਜਾਣੋ

ਗੌਰਮਿੰਟ ਦੀਆਂ ਨਾਮਧਾਰੀਆਂ ਪਰ ਪਾਬੰਦੀਆਂ

†ਕੂਕਾ ਪਿੰਡ ਦਾ ਪਿੰਡ ਹੀ ਰਹੇ ਅਪਣੇ ਪਿੰਡੋਂ ਬਾਹਰ ਲਿਓਂ ਭੀ ਕੂਕਾ ਆਵੇ ਨਾਂਹੀ
ਬਿਨਾ ਖਬਰ ਦਿਤੀ ਵਰਨੀ ਬਾਣੀਆਂ ਦਾ ਕੂਕਾ ਪਾਠ ਯਾਂ ਭੋਗ ਪਵਾਵੇ ਨਾਂਹੀ
ਚੌਂਕੀਦਾਰ ਨੰਬਰਦਾਰ ਤਾੜ ਦਿਤੇ ਕੂਕਾ ਦੂਰ ਨੇੜੇ ਆਵੇ ਜਾਵੇ ਨਾਂਹੀ
ਬਿਨਾ ਰਬਟ ਦਿਤੀ ਬਾਝੋਂ ਸਿੰਘ ਕੂਕਾ ਕਠੇ ਪੰਜ ਭੀ ਸਿੰਘ ਕਰਾਵੇ ਨਾਂਹੀ
ਲਗਦੀ ਵਾਹ ਤਾੜੇ ਏਕੋਂ ਤਕ ਲੋਕੋਂ ਕੂਕੇ ਨਾਮ ਦਾ ਸਿੰਘ ਕਹਾਵੇ ਨਾਂਹੀ
ਕਿਸੇ ਮਾਮਲੇ ਵਿਚ ਹਰਨਾਮ ਸਿੰਘਾ ਕੂਕਾ ਕੰਨ ਭੀ ਕਿਤੇ ਹਲਾਵੇ ਨਾਂਹੀ

---

†ਇਸ ਵਕਤ ਦੇ ਨਜ਼ਾਰੇ ਨੂੰ ਇਕ ਮਸ਼ਹੂਰ ਲਿਖਾਰੀ ਇਉਂ ਲਿਖਦਾ ਹੈ "ਸਭ ਨਾਮਧਾਰੀਆਂ ਨੂੰ ਆਪਣੇ ੨ ਪਿੰਡਾਂ ਵਿਚ ਨਜ਼ਰਬੰਦ ਸਮਝਿਆ ਜਾਂਦਾ ਸੀ ਕੋਈ ਕੂਕਾ ਬਿਨਾਂ ਆਗਿਆ ਪਿੰਡੋਂ ਬਾਹਰ ਨਹੀਂ ਜਾ ਸਕਦਾ ਸੀ ਕਈ ਮਕਾਨਾਂ ਪਰ ਨਾਮਧਾਰੀਆਂ ਨੂੰ ਰਾਤੀਂ ਅਵਾਜ਼ ਦਿਤਿਆਂ ਬੋਲਨਾਂ ਜ਼ਰੂਰੀ ਸੀ ਨਾਮਧਾਰੀਆਂ ਨੂੰ ਸ਼ਮਸ਼ਾਨ ਭੂਮੀ ਜਾਂਦਿਆਂ ਨੂੰ ਭੀ ਠਾਣੇ ਤੇ ਜ਼ੈਹਲ ਦੇ ਕਈ ਵਾਰ ਦਰਸ਼ਨ ਕਰਨੇ ਪਏ"। ਮਾਸਟਰ ਹਰੀਸ਼ ਚੰਦ੍ਰ ਜੀ ਵਿਦਿਆਰਥੀ ਬਃ ਨੰ ੧੯੯੯

ਨਾਮਧਾਰੀ ਪੰਥ ਦਾ ਘਾਟਾ ਗੌਰਮਿੰਟ ਦੀ ਅਤਯੰਤ ਸਖਤੀ

ਸਖਤੀ ਬਹੁਤ ਸਰਕਾਰ ਨੇ ਕਰੀਭਾਰੀ ਕੂਕੇ*ਬਾਗੀ ਦਾ ਸਾਰੇ ਐਲਾਨ ਕੀਤਾ
ਪਿੰਡ ੨ ਫਿਰਕੇ ਕੂਕੇ ਫੜੇ ਬਹੁਤੇ ਬੇ ਕਸੂਰਾਂ ਨੂੰ ਭੀ ਖਿਚੋ ਤਾਨ ਕੀਤਾ
ਝੋਲੀ ਚੁਕ ਖੁਸ਼ਾਮਦੀ ਮੁਖਬਰਾਂ ਨੇ ਕੂਕੇ ਪੰਥ ਨੂੰ ਬਹੁਤ ਵੈਰਾਨ ਕੀਤਾ
ਮੁਕਰ ਗਏ ਬਹੁਤੇ ਕੂਕੇ ਨਾਮ ਤੇ ਹੀ ਤੰਗ ਅਫਸਰਾਂ ਨੇ ਜਦੋਂ ਆਨ ਕੀਤਾ
ਏਸ ਤ੍ਰਾਂ ਸਰਕਾਰ ਨੇ ਨਾਲ ਸਖਤੀ ਕੂਕੇ ਪੰਥ ਦਾ ਬਹੁਤ ਨੁਕਸਾਨ ਕੀਤਾ
ਲਿਖ ਹਾਲ ਮੈਂ ਓਹ ਏਥੇ ਨਹੀਂ ਸਕਦਾ ਜਿਵੇਂ ਕੋਲ ਮੇਰੇ ਬਾਬੇ ਬਿਆਨ ਕੀਤਾ
ਖੌਰੇ ਸਤਿਗੁਰਾਂ ਨੇ ਕੁਦਰਤ ਖੇਲ ਅਪਨੀ ਕੂਕੇ ਪੰਥ ਦਾ ਥਾ ਇਮਤਹਾਨ ਕੀਤਾ
ਲਾਖੋਂ ਵਿੱਚ ਹੀ ਸੈਆਂ ਹਰਨਾਮ ਸਿੰਘਾ ਕੂਕਾ ਹੋਵਣਾ ਜਦੋਂ ਪ੍ਰਵਾਨ ਕੀਤਾ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੰਗਤਾਂ ਨੇ ਤਲਾਸ਼ ਕਰਨਾ ਤੇ ਮਿਲਨਾ

ਕਿਥੇ ਹੈਨ ਸਤਿਗੁਰ ਏਸ ਬਾਤ ਦਾ ਭੀ ਪਤਾ ਲਗਿਆ ਨਾਂ ਕਈ ਸਾਲ ਵੀਰੋ
ਸਿਦਕੀ ਸਿੰਘਾਂ ਨੇ ਬਹੁਤ ਤਲਾਸ਼ ਕਰਕੇ ਪਤਾ ਆਖਰੀ ਲਿਆ ਨਿਕਾਲ ਵੀਰੋ
ਖੁਫ਼ੀਆ ਤੋਰ ਤੇ ਰੂਪ ਬਦਲਾ ਇਕ ਰਕੇ ਭਾਰੀ ਦੇਹਾਂ ਤੇ ਕਸ਼ਟ ਉਠਾਲ ਵੀਰੋ
ਮਿਲੇ ਜਾਇ ਰੰਗੂਨ ਮੇ ਸਤਿਗੁਰੂ ਨੂੰ ਸਾਡੇ ਪਿਤਾ ਵਰਗੇ ਗੁਰੂ ਲਾਲ ਵੀਰੋ
ਚਿਠੀ ਲਿਆਇ ਦਿਤੀ ਦਸਤੀ ਸਤਿਗੁਰਾਂ ਦੀ ਨਾਲੇ ਕਿਹਾ ਆਕੇ ਸਾਰਾ ਹਾਲ ਵੀਰੋ
ਖੁਫੀਆ ਤੋਰ ਤੇ ਗਏ ਦਰਬਾਰਾ ਸਿੰਘ ਜੀ ਦੇਹਾਂ ਉਤੇ ਮੁਸੀਬਤਾਂ ਝਾਲ ਵੀਰੋ
ਬਹੁਤ ਨਹੀਂ ਪਾਬੰਦੀ ਸੀ ਓਸ ਵੇਲੇ ਪਹਿਲਾਂ ਬਹੁਤ ਹੀ ਸੀ ਦੇਖ ਭਾਲ ਵੀਰੋ
ਮਿਲਦੇ ਰਹੇ ਮਹਾਰਾਜ ਹਰਨਾਮ ਸਿੰਘਾ ਸੰਗਤ ਸਾਰੀ ਨੂੰ ਜਫੀਆਂ ਡਾਲ ਵੀਰੋ

ਗੌਰਮਿੰਟ ਨੇ ਸਤਿਗੁਰਾਂ ਨੂੰ ਹੋਰ ਜਗ੍ਹਾ ਬਦਲ ਦੇਣਾ ਸੰਗਤ ਨੇ ਫਿਰ ਤਲਾਸ਼ ਕਰ ਲੈਣੇ

ਸੰਗਤ ਬਹੁਤ ਪੰਜਾਬ ਦੀ ਜਾਣ ਲੱਗੀ ਗੌਰਮਿੰਟ ਨੇ ਦੀਆ ਧਿਆਨ ਸਾਰਾ
ਮਨੋਂ ਤਨੋਂ ਧਨੋਂ ਲਾਕੇ ਸਤਿਗੁਰਾਂ ਤੋਂ ਪੰਥ ਤਿਆਰ ਥਾ ਦੇਣ ਨੂੰ ਜਾਨ ਸਾਰਾ
ਮਰਗੋਈ ਸਤਿਗੁਰਾਂ ਨੂੰ ਭੇਜ ਦਿਤਾ ਖੁਲ੍ਹੇ ਰਹਿਣ ਦਾ ਕੀਆ ਐਲਾਨ ਸਾਰਾ
ਓਥੇ ਰਹਿਣ ਦਾ ਕੁਲ ਹਰਨਾਮ ਸਿੰਘਾ ਸਿੰਘਾਂ ਕੱਢ ਲਿਆ ਪਤਾ ਨਿਸ਼ਾਨ ਸਾਰਾ

---

*ਓਸ ਵਕਤ ਦੇ ਅੰਗ੍ਰੇਜ਼ੀ ਅਖਬਾਰ ਨਾਮਧਾਰੀਆਂ ਦੇ ਮਾਮਲੇ ਨੂੰ "ਕੂਕਾ ਆਊਟ ਬ੍ਰੇਕ" ਦੀ ਸੁਰਖੀ ਹੇਠ ਲਿਖਿਆ ਕਰਦੇ ਸੀ ਲੰਡਨ ਦੀਆ ਲਾਇਬ੍ਰੇਰੀਆਂ ਵਿੱਚ ਇਹ ਰੀਕਾਰਡ ਬਹੁਤ ਮਿਲਦਾ ਹੈ ਸਤਿਗੁਰਾਂ ਦਾ ਸਾਨੂੰ ਅੰਗ੍ਰੇਜ਼ੀ ਪੜ੍ਹਨ ਦਾ ਹੁਕਮ ਹੀ ਨਹੀਂ ਅਸੀਂ ਆਪਨੀ ਤਵਾਰੀਖ ਕਿਸਤ੍ਰਾਂ ਜਾਣੀਏ। ਕਈ ਜਗ੍ਹਾ 'ਕੂਕਾ ਰਬੈਲੀਅਨ' ਦੀ ਸੁਰਖੀ ਹੇਠ ਮਜਮੂਨ ਹੈ।

੧੯੩੪ ਬਿਃ ਵਿਚ ਸੰਗਤ ਦੀ ਸਤਿਗੁਰਾਂ ਅਗੇ ਅਰਜ

ਨਾਮਧਾਰੀਆ ਪੰਥ ਦੀ ਕਲਾ ਚੜ੍ਹਦੀ ਬਿਨਾਂਆਪ ਤੋਂ ਅਟਕ ਅਟਕਾਇਗਈ
ਪੰਥ ਰੂਪ ਖੇਤੀ ਨਾਮਧਾਰੀਆਂ ਦੀ ਥੋੜੇ ਦਰਸ਼ਨਾਂ ਬਾਝ ਮੁਰਝਾਇ ਗਈ
ਹਰੀ ਭਰੀ ਬਾੜੀ ਨਾਮਧਾਰੀਆਂ ਦੀ ਥੋਤੇ ਸਤਿਗੁਰੋ ਬਿਨਾਂ ਕੁਮਲਾਇ ਗਈ
ਕਰਦੇ ਸਿੰਘ ਵਿਰਲਾਪਹਰਨਾਂਮਵਰਗੇ ਉਦਾਸੀ ਦੇਸ ਸਾਰੇਉਤੇ ਛਾਇ ਗਈ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੋਚ ਵਿਚਾਰ ਕਰਕੇ ਆਪਣੇ ਛੋਟੇ ਭਾਈ ਸਤਿਗੁਰੂ ਹਰੀ ਸਿੰਘ ਜੀ ਨੂੰ ਸ਼ਕਤੀ ਬਖਸ਼ ਕੇ ਪੰਥ ਨੂੰ ਬਾਂਹ ਫੜੌਣੀ

ਬਰਜਰੂਰ ਪਿਆਰੇ ਸੰਤ ਖਾਲਸਾ ਜੀ ਆਕੇ ਦੇਵਾਂਗੇ ਦੇਸ ਦੀਦਾਰ ਥੋਨੂੰ
ਨਿਸਚਾ ਧਾਰਕੇ ਸਬਰ ਸੰਤੋਖ ਕਰਕੇ ਕਰਨਾਂ ਚਾਹੀਦਾ ਏ ਇੰਤਜਾਰ ਥੋਨੂੰ
ਮੇਰੇ ਭਾਈ ਨੂੰ ਮੇਰਾ ਸਰੂਪ ਸਮਝੋ ਮੈਨੇ ਉਨਾਂ ਨੂੰ ਦੀਆ ਮੈਂ ਭਾਰ ਥੋਨੂੰ
ਬਖਸ਼ਨਭਜਨ ਭਗਤੀਸ਼ਕਤੀ ਤੁਸਾਂਤਾਂਈ ਨਾਮਦਾਨ ਦਾ ਕਰਨ ਪ੍ਰਚਾਰ ਥੋਨੂੰ
*ਹਰੀ ਸਿੰਘ ਜੀ ਖਾਸ ਸਰੂਪ ਸਾਡਾ ਚਾਹੀਏ ਮੰਨਣਾਂ ਹੈ ਨਿਸਚਾ ਧਾਰ ਥੋਨੂੰ
ਹੋਗਿਆ ਰੱਬ ਦਾ ਹੁਕਮ ਹਰਨਾਮ ਸਿੰਘਾਂ ਹਰੀ ਸਿੰਘ ਬਖਸ਼ੂ ਫਲ ਚਾਰ ਥੋਨੂੰ

ਨਾਮਧਾਰੀ ਪੰਥ ਨੇ ਮਹਾਰਾਜ ਹਰੀ ਸਿੰਘ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਜਗ੍ਹਾ ਗੁਰੂ ਮੰਨਣਾਂ

ਨਾਮਧਾਰੀਆ ਪੰਥ ਦੇ ਵਿਚ ਸਾਰੇ ਸਿੰਘਾਂ ਗੁਰਾਂ ਦਾ ਹੁਕਮ ਸੁਣਾਇ ਦਿਤਾ
ਹਰੀਸਿੰਘਜੀ ਦਾ ਸਤਿਗੁਰ ਰਾਮ ਸਿੰਘਨੇ ਹੱਥ ਸੰਗਤਾਂ ਤਾਂਈ ਫੜਾਇ ਦਿਤਾ
ਸਾਰੇ ਦੇਸ ਦੇ ਵਿਚ ਮਸ਼ਹੂਰ ਕਰਕੇ ਭੈਣੀ ਸਾਹਿਬ ਆ ਸੀਸ ਝੁਕਾਇ ਦਿਤਾ
ਹਰੀ ਸਿੰਘ ਮਹਾਰਾਜ ਹਰਨਾਮਸਿੰਘਾ ਸੰਗਤ ਸਾਰੀ ਨੇ ਗੁਰੂ ਮਨਾਇ ਦਿਤਾ

ਸਤਿਗੁਰ ਹਰੀ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਸੰਭਾਲਣਾ ਤੇ ਸਵਾ ਲੱਖ ਪਾਠ ਕਰਕੇ ਧਰਮ ਦੀ ਧੁਜਾ ਝੁਲੌਣੀ

ਸਾਰੀਸੰਗਤਾਂ ਸਣੇਮਹਾਰਾਜ ਦੂਲੋ ਤੜਕੇ ਪਹਿਰ ਦੇ ਉਠ ਇਸ਼ਨਾਨ ਕਰਦੇ
ਦਿਨ ਭਰ ਧਰਮਉਪਦੇਸ਼ਦ੍ਰਿੜਾਇਕਰਕੇ ਸਾਰੀਸੰਗਤਾਂ ਨੂੰ ਮੇਹਰਵਾਨ ਕਰਦੇ
ਕੀਰਤਨਸਬਦਬਾਣੀਗਾਕੇਸਤਿਗੁਰਾਂਦੀ ਦੋਨੋਂਵਕਤਮਹਾਰਾਜਦੀਵਾਨ ਕਰਦੇ
ਸਵਾ ਲੱਖ ਪਾਏ ਭੋਗ ਪਾਠ ਗਿਣਕੇ ਹੋਮ ਹਵਨ ਦੀ ਰਸਮ ਪ੍ਰਵਾਨ ਕਰਦੇ

---

*ਮਹਾਰਾਜ ਜੀ ਦਾ ਪਹਿਲਾ ਨਾਮ ਬੁੱਧ ਸਿੰਘ ਥਾ ਗੁਰਿਆਈ ਦੇਕੇ ਹਰੀ ਸਿੰਘ ਰਖਿਆ ਏਹੋ ਪਛਾਣ ਗੁਰਿਆਈ ਦੀ ਹੈ।

ਸਵਾ ਲੱਖ ਹੀ ਪਾਠ੍ਹ ਅਖੰਡ ਪਾਕੇ ਧੁਜਾ ਧਰਮ ਦੀ ਖੜ੍ਹੀ ਜਹਾਨ ਕਰਦੇ
ਲੰਗਰ ਚੱਲਦੇ ਪਏ ਹਰਨਾਮ ਸਿੰਘਾ ਦਿਨਰਾਤ ਹੀ ਭਗਤ ਭਗਵਾਨ ਕਰਦੇ

ਨਾਮਧਾਰੀ ਪੰਥ ਦੀ ਵਾੜੀ ਹਰੀ ਭਰੀ ਕਰਨੀ

ਸੁਕੀ ਹੋਈ ਖੇਤੀ ਨਾਮਧਾਰੀਆਂ ਦੀ ਮੁੜਕੇ ਸਤਿਗੁਰਾਂ ਹਰੀ ਕਚੂਰ ਕੀਤੀ
ਅੰਮ੍ਰਿਤ ਰੂਪ ਪਾਣੀ ਦੇਕੇ ਨਾਮ ਰੂਪੀ ਵਾੜੀ ਪੰਥ ਦੀ ਹਰੀ ਅੰਗੂਰ ਕੀਤੀ
ਖਿੰਡੀ ਖੁੰਡੀ ਤਾਕਤ ਨਾਮਧਾਰੀਆਂ ਦੀ ਸਾਰੀ ਬ੍ਰਕਤਾਂ ਨਾਲ ਭਰਪੂਰ ਕੀਤੀ
ਜਥੇ ਬੰਦੀ ਮੁੜ ਕਰੀ ਹਰਨਾਮ ਸਿੰਘਾ ਫੁੱਟ ਕੌਮ ਵਿਚੋ ਪਾਪਣ ਦੂਰ ਕੀਤੀ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਬਗੁਲੀ ਕਲਾਂ ਵਿਚ ਦਰਬਾਰ

ਸਾਡੇ ਪਿਤਾ ਦੀ ਅਰਜ ਮਨਜੂਰ ਕਰਕੇ ਬਗੁਲੀ ਪਿੰਡ ਜਾਲਾਏ ਦਰਬਾਰ ਸੋਹਣੇ
ਨਾਮ ਦਾਨ ਭਗਤੀ ਸ਼ਕਤੀ ਬਖ਼ਸ਼ ਕਰਕੇ ਗੁਨ੍ਹਾਗਾਰ ਬੰਦੇ ਦਿਤੇ ਤਾਰ ਸੋਹਣੇ
ਸਾਡੇ ਪਿਤਾ ਦਾ ਦੇਖਕੇ ਪ੍ਰੇਮ ਸਚਾ ਦਿਤੇ ਫੇਰ ਦਰਸ਼ਨ ਤਿੰਨ ਵਾਰ ਸੋਹਣੇ
ਉਤੇ ਪਿਤਾ ਦੇ ਬਹੁਤ ਹਰਨਾਮ ਸਿੰਘਾ ਖੁਸ਼ੀਰਹੇਸਤਿਗੁਰਮੇਹਰਧਾਰ ਸੋਹਣੇ

ਸ੍ਰੀ ਸਤਿਗੁਰ ਹਰੀ ਸਿੰਘ ਜੀ ਨੇ ਦੁਨੀਆਂ ਦਾ ਭਲਾ ਕਰਨਾਂ

ਭਲੇ ਬਹੁਤ ਕੀਤੇ ਸਚੇ ਸਾਹਬਾਂ ਨੇ ਚਾਰੇ ਤਰਫ ਫਿਰਕੇ ਏਸ ਦੇਸ ਬਹੁਤੇ
ਦਿਤੇ ਤਾਰ ਪਾਪੀ ਗੁਨ੍ਹਾਗਾਰ ਬੰਦੇ ਸੰਤ ਖਾਲਸੇ ਕਰੇ ਮਲੇਸ਼ ਬਹੁਤੇ
ਬੜੇ ੨ ਜ਼ਾਲਮ ਸ਼ਕਤ ਨਾਲ ਅਪਨੀ ਰਾਖਸ਼ ਬੁਧੀਓਂ ਕਰੇ ਦ੍ਵੇਸ਼ ਬਹੁਤੇ
ਪੁਸਤਕ ਵਧੂਗਾ ਬਹੁਤਹਰਨਾਮ ਸਿੰਘਾ ਜੇਕਰ ਹਾਲ ਮੈ ਕਰਾਂ ਪ੍ਰਵੇਸ਼ ਬਹੁਤ

੧੯੫੬ ਦੇ ਮਹਾਂ ਕਾਲ ਦਾ ਜ਼ਿਕਰ

ਜਿਵੇਂ ਪਿਆ ਛਪੰਜੇ ਮੈਂ ਕਾਲ ਭਾਰਾ ਕਿਵੇਂ ਲਿਖਾਂ ਉਸਦੇ ਸਮਾਚਾਰ ਸਾਰੇ
ਬੂੰਦ ਬਾਰਸ਼ਾਂ ਦੀ ਕਿਤੇ ਨਹੀਂ ਬਰਸੀ ਹੋਇਆ ਆਨ ਕ੍ਰੋਪ ਕਰਤਾਰ ਸਾਰੇ
ਜੰਗਲ ਸੁਕ ਗਏ ਖੁਸ਼ਕ ਪਹਾੜ ਹੋਕੇ ਚਸ਼ਮੇ ਪ੍ਰਿਥਵੀ ਗਈ ਨਿਘਾਰ ਸਾਰੇ
ਟੋਭੇ ਜੋਹੜ ਨਾਲੇ ਖਾਲੇ ਖੁਸ਼ਕ ਹੋ ਗਏ ਬਿਨਾਂ ਪਾਣੀਓਂ ਲੋਕ ਲਾਚਾਰ ਸਾਰੇ
ਜਾਨਵਰ ਪਿਆਸੇ ਮਰਗਏ ਜੰਗਲਾਂ ਦੇ ਪਾਣੀ ਪਾਣੀ ਹੋਵੇਤਰਫ ਚਾਰ ਸਾਰੇ
ਸੁੱਕ ਗਏ ਦਰਿਆਵਾਂ ਦੇ ਨੀਰ ਚਲਦੇ ਪਾਣੀ ਖੂਹਾਂ ਦੇ ਹੋਏ ਉਤਾਰ ਸਾਰੇ
ਭਾਰੀ ਕਾਲ ਦਾ ਵਰਤਿਆ ਤ੍ਰਾਸ ਆਕੇ ਭੁਖੇ ਲੋਕ ਕਰਦੇ ਹਾਹਾ ਕਾਰ ਸਾਰੇ
ਹਿੰਮਤ ਤਦੋਂ ਪੰਜਾਬ ਨੇ ਬੜੀ ਕੀਤੀ ਮਰ ਮਿਟੇ ਲੋਕੀਂ ਕਾਸ਼ਤ ਕਾਰ ਸਾਰੇ
ਦਿਨ ਤੇ ਰਾਤ ਚਰਸੇ ਰਹੇ ਜੱਟ ਵਹੁੰਦੇ ਖੂਹੇ ਕੁੰਲਜੂ ਦਿਤੇ ਲਗਾਤਾਰ ਸਾਰੇ

ਸੂਬੇ ਵਿਚ ਪੰਜਾਬ ਦੇ ਖਾਲਸੇ ਨੇ ਪੈਦਾ ਅੰਨ ਕੀਤੇ ਬੇ-ਸ਼ੁਮਾਰ ਸਾਰੇ
ਪੈਦਾ ਅੰਨ ਕੀਤੇ ਹੋਏ ਖਾਲਸੇ ਦੇ ਹੋਣ ਲੋਕ ਖਾ ਸ਼ੁਕ੍ਰ ਗੁਜਾਰ ਸਾਰੇ
ਕਾਇਮ ਰਿਹਾ ਪੰਜਾਬ ਹਰਨਾਮ ਸਿੰਘਾ ਹੋਰ ਹਿੱਲ ਗਏ ਦੇਸ਼ ਸੰਸਾਰ ਸਾਰੇ

ਬਾਗੜ ਦੇਸ ਦਾ ਉਜੜਨਾ

ਮੁਲਕ ਉਜੜ ਪੰਜਾਬ ਨੂੰ ਚਲੇ ਆਏ ਬਾਗੜ ਦੇਸ ਯਾਨੇ ਬੀਕਾਨੇਰ ਸਮਝੋ
ਬਾਂਗਰ ਬਲੀ ਲਾਕਾ ਮੁਲਕ ਸਿੰਧ ਤੋੜੀ ਦੇਸ ਉਜੜ ਉਠਾ ਇਕੋ ਵੇਰ ਸਮਝੋ
ਭਾਰੀ ਕਾਲ ਦੇ ਸਮੇਂ ਦਾ ਓਸ ਮੌਕੇ ਦੁਨੀਆਂ ਵਿਚ ਪੈਗਿਆ ਘੁਮਣ ਘੇਰ ਸਮਝੋ
ਬਾਗੜ ਉਤਰਿਆ ਆਨ ਹਰਨਾਮ ਸਿੰਘਾ ਭੈਣੀ ਸਾਹਿਬ ਦੇ ਚਾਰ ਚੁਫੇਰ ਸਮਝੋ

ਜਥੇਦਾਰਾਂ ਦੀ ਤੇ ਲਾਂਗ੍ਰੀਆਂ ਸਿੰਘਾਂ ਦੀ ਸਤਿਗੁਰ ਹਰੀ ਸਿੰਘ ਅਗੇ ਅਰਜ਼

ਹਥ ਜੋੜ ਸੰਗਤ ਸਾਰੀ ਕਹਿਣ ਲੱਗੀ ਦੁਨੀਆਂ ਆਣ ਬੈਠੀ ਬੇਸ਼ਮਾਰ ਸਤਿਗੁਰ
ਦਿਨ ਤੇ ਰਾਤ ਲੰਗ੍ਰ ਚਲ ਰਿਹਾ ਭਾਰਾ ਲਾ ਮਹੀਨਿਆਂ ਤੇ ਲਗਾਤਾਰ ਸਤਿਗੁਰ
ਖਾਣਾ ਖਾਣ ਵਾਲੇ ਦੇਸੀ ਤੇ ਬਿਦੇਸੀ ਰੋਜ ਮਦਾਰੀ ਦੇ ਦਸ ਕੁ ਹਜਾਰ ਸਤਿਗੁਰ
ਮੁਕ ਗਏ ਕੋਠੇ ਭਰੇ ਦਾਣਿਆਂ ਦੇ ਹੁਣ ਚਲੂਗਾ ਕਿਵੇਂ ਭੰਡਾਰ ਸਤਿਗੁਰ
ਦੁਨੀਆਂ ਚਲੀ ਔਂਦੀ ਦੂਰ ਦੂਰ ਦੇਸੋਂ ਭੈਣੀ ਸਾਹਿਬ ਵੱਨੀ ਧਾਵਾਧਾਰ ਸਤਿਗੁਰ
ਬਾਹਰ ਆਖੀਏ ਕੀ ਭੁਖੇ ਮਰਦਿਆਂ ਨੂੰ ਝਲਿਆ ਨਹੀਂ ਜਾਂਦਾ ਹਾਹਾਕਾਰ ਸਤਿਗੁਰ
ਏਸ ਤ੍ਰਾਂ ਜੇਕਰ ਲੰਗ੍ਰ ਰਹੇ ਚਲਦਾ ਕ੍ਰੋੜਾਂ ਮਣਾ ਦੀ ਹਈ ਦਰਕਾਰ ਸਤਿਗੁਰ
ਰਸਤਾਂ ਜਾਣ ਗੀਆਂ ਮੁਕ ਹਰਨਾਮ ਸਿੰਘਾ ਖ਼ਲਕਤ ਪਈ ਬੈਠੀ ਤਿਰਫ ਚਾਰ ਸਤਿਗੁਰ

ਸਤਿਗੁਰਾਂ ਦੇ ਸੁਭਾਵਕ ਬਚਨ

ਦਿਨ ਅੱਜ ਦਾ ਕਿਵੇਂ ਲੰਘਾਇ ਦੇਵੋ ਕਰ ਲਜੋ ਖਿਚੜੀ ਚੌਲ ਦਾਲ ਸਿੰਘੋ
ਕੱਲ ਸਤਿਗੁਰੂ ਆਪ ਉਪਾ ਕਰਦਊ ਰਖੂ ਲੱਜਜਾ ਦੀਨ ਦਯਾਲ ਸਿੰਘੋ
ਦਿਨ ਰਾਤ ਤੁਹਾਡਾ ਲੰਗ੍ਰ ਰਹੂ ਚਲਦਾ ਸਚੇ ਸਤਿਗੁਰੂ ਦੀ ਕ੍ਰਿਪਾ ਨਾਲ ਸਿੰਘੋ
ਠਾਰਾਂ ਸਿਧੀਆਂ ਥੋਨੂੰ ਹਰਨਾਮ ਸਿੰਘਾ ਬਖਸ਼ ਦੇਵੇਗਾ ਪੁਰਖ ਅਕਾਲ ਸਿੰਘੋ

ਸਤਿਗੁਰੂ ਹਰੀ ਸਿੰਘ ਜੀ ਦੀ ਜਾਹਰੀ ਕਰਾਮਾਤ

ਕੋਠੇ ਪਏ ਜੇਹੜੇ ਖਾਲੀ ਰਾਤ ਨੂੰ ਥੇ, ਸੁਬ੍ਹਾ ਦਾਣਿਆਂ ਨਾਲ ਭਰਪੂਰ ਹੋਏ
ਛੱਤਾਂ ਤਕ ਕੋਠੇ ਭਰੇ ਪਏ ਸਾਰੇ, ਦੇਖ ਖਾਲਸੇ ਦੇ ਫਿਕਰ ਦੂਰ ਹੋਏ
ਨੌ ਨਿਧਾਂ ਠਾਰਾਂ ਸਿਧਾਂ ਪਹੁੰਚ ਗਈਆਂ, ਖਾਸਨ ਖਾਸ ਜਦ ਹੁਕਮ ਹਜੂਰ ਹੋਏ
ਅਖੀਂ ਦੇਖਦੀਂ ਮੇਰੀ ਹਰਨਾਮ ਸਿੰਘਾ, ਕਰਾਮਾਤਾਂ ਦੇ ਜੌਹਰ ਜਰੂਰ ਹੋਏ

ਵਾਕ ਕਵੀਸ਼ਰ

ਉਨ੍ਹੀਂ ਦਿਨਾਂ ਮੈ ਕਾ ਭੈਣੀ ਸਾਹਿਬ ਰਹਿੰਦਾ ਉਨੀ ਸੌ ਛਪੰਜੇ ਦਾ ਸਾਲ ਸੀਗਾ
ਖ਼ਾਲੀ ਕੋਠਿਆਂ ਨੂੰ ਫੇਰ ਭਰਨ ਬਾਬਤ ਕੀਤਾ ਸਤਿਗੁਰਾਂ ਬਹੁਤ ਕਮਾਲ ਸੀਗਾ
ਲੰਗ੍ਰ ਚਲਦੇ ਦਾ ਨਾਲੇ ਬਰਤਦੇ ਦਾ ਅਖੀਂ ਦੇਖਿਆ ਮੈਂ ਸਾਰਾ ਹਾਲ ਸੀਗਾ
ਸ਼ਕਤਾਂ ਬਰਕਤਾਂ ਨਾਲ ਹਰਨਾਮ ਸਿੰਘਾ ਜਿਤ ਸਤਿਗੁਰਾਂ ਨੇ ਲਿਆ ਕਾਲ ਸੀਗਾ

ਕਵੀਸ਼ਰ ਦੇ ਅਖੀਂ ਡਿਠੇ ਹਾਲ

ਤਵੀ ਬਹੁਤ ਵੱਡੀ ਲੰਮੀ ਅਤੇ ਚੌੜੀ ਤਪਦੀ ਮੈ ਰੈਂਹਦੀ ਆਠੋ ਜਾਮ ਦੇਖੀ
ਅਠਾਂ ਖਣਾਂ ਦੀ ਕੋਠੜੀ ਕੋਲ ਬੂਹੇ, ਭਰੀ ਰੋਟੀਆਂ ਦੀ ਸੁਭਾ ਸ਼ਾਮ ਦੇਖੀ
ਪੰਜ ਸੱਤ ਹਜਾਰਾਂ ਦੀ ਭੀੜ ਮੈਂਨੇ, ਰੋਜ ਟੋਜ ਹੁੰਦੀ ਭੈਣੀ ਗ੍ਰਾਮ ਦੇਖੀ
ਚਾਰੇ ਪਿੰਡ ਦੇ ਤਰਫ ਹਰਨਾਮ ਸਿੰਘਾ, ਰੋਟੀ ਖਾਣ ਵਾਲੀ ਪਬਲਕ ਆਮ ਦੇਖੀ

ਅਤੁਟ ਭੰਡਾਰ ਕਵੀਸ਼ਰ

ਬਸ ਫੇਰ ਨਾਂ ਕੋਈ ਸ਼ਕੈਤ ਹੋਈ, ਭਰੇ ਰਹੇ ਸੀ ਆਰ ਬੁਖਾਰ ਸਾਰੇ
ਜਿਧਰਨਿਗ੍ਹਾ ਮਾਰਨ ਵੱਲ ਕੋਠਿਆਂ ਦੇ,ਭਰੇ ਗੱਲਿਆਂ ਨਾਲ ਭੰਡਾਰ ਸਾਰੇ
ਊਣੇ ਨਹੀ ਕੋਠੇ ਫੇਰ ਮੂਲ ਹੋਏ, ਕੱਢਦੇ ਰਹੇ ਦਾਣੇ ਬੇਸ਼ੁਮਾਰ ਸਾਰੇ
ਸਚੇ ਸਤਿਗੁਰਾਂ ਦੇ ਸੰਤ ਖਾਲਸੇ ਦੇ, ਲੰਗ੍ਰ ਰਹੇ ਚਲਦੇ ਲਗਾਤਾਰ ਸਾਰੇ
ਅਗਲੇ ਸਾਲ ਬਾਰਸ਼ ਹੋਈ ਬਹੁਤ ਭਾਰੀ, ਬਸੇ ਉਜੜੇ ਲੋਕ ਸੰਸਾਰ ਸਾਰੇ
ਕਾਲ ਜਿਤਿਆ ਗਿਆ ਹਰਨਾਮ ਸਿੰਘਾ, ਲੋਕ ਪਏ ਕਰਦੇ ਜੈ ਜੈ ਕਾਰ ਸਾਰੇ

ਮਹਾਰਾਜ ਹਰੀ ਸਿੰਘ ਜੀ ਨੇ ਗੌਰ ਮਿੰਟ ਪਾਸੋਂ ਸਤਿਗੁਰੂ ਸਿੰਘ ਜੀ ਦਾ ਪਤਾ ਪੁਛਣਾ

ਲਾਟ ਸਾਹਿਬ ਦੇ ਪਾਸ ਮਹਾਰਾਜ ਜੀ ਨੇ ਭੇਜਿਆ ਪੁਛਣੇ ਨੂੰ ਸਿੰਘ ਦਾਨ ਵੀਰੋ
ਕਿੱਥੇ ਹੈਨ ਸਤਿਗੁਰ ਸਾਨੂੰ ਪਤਾ ਦਸੋ ਪੁਛ ਗਿਛ ਕੀਤੀ ਨਾਲ ਧਿਆਨ ਵੀਰੋ
ਗੁਜਰ ਗਏ ਲੀਡਰ ਨਾਮਧਾਰੀਆਂ ਦੇ ਕੀਤਾ ਇਕ ਸਰਕਾਰ ਐਲਾਨ ਵੀਰੋ
ਠਾਰਾਂ ਸੌ ਪਚਾਸੀਏ ਵਿਚ ਦੱਸੇ ਹੋਏ ਗੁਰਾਂ ਦੇ ਪੂਰੇ ਪਰਾਨ ਵੀਰੋ
ਗੌਰਮਿੰਟ ਦੇ ਏਸ ਐਲਾਨ ਪਿਛੋਂ ਮਿਲੇ ਸਿੰਘ ਜਾ ਕਈ ਬਲਵਾਨ ਵੀਰੋ
ਆਲਮ ਸਿੰਘ ਸ੍ਰਦਾਰ ਜੀ ਐਸ.ਡੀ.ਓ.ਦਸਦੇ ਆਪਨੀ ਨਾਲਜਬਾਨ ਵੀਰੋ
ਸਾਨੂੰ ਮਿਲੇ ਸਨ ਠਾਰਾਂ ਸੌ ਵਿਚ ਨੱਬੇ ਮੌਲ ਮੀਨ ਦੇ ਖਾਸ ਮਕਾਨ ਵੀਰੋ
ਗੁਜਰ ਜਾਣ ਦਾ ਮੰਨੀਏਸੱਚ ਕਿਕਣਗੌਰਮਿੰਟ ਦੇ ਪ੍ਰੈਸ ਦਾ ਬਿਆਨ ਵੀਰੋ
ਪੁਸਤਕਲਜਮਾਲਾਗਜ਼ਵਾਨਹੀਂਮਿਲਿਆਦਿਤਾਨਹੀਸਰਕਾਰਨੇਲਿਆਨਵੀਰੋ

ਸਾਨੂੰ ਦਸਿਆ ਨਹੀ ਹਰਨਾਮ ਸਿੰਘਾ ਗੁਜਰ ਗਿਆਂ ਦਾ ਪਤਾ ਨਿਸ਼ਾਨ ਵੀਰੋ

ੴ੯੯੨ ਮਾਹ ਜੇਠ ਵਿੱਚ ਸਤਿਗੁਰ ਹਰੀ ਸਿੰਘ ਜੀ ਨੇ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਸ਼ਕਤੀ ਸੰਭਾਲਣੀ

ਹਰੀ ਸਿੰਘ ਮਹਾਰਾਜ ਕ੍ਰਿਪਾਲ ਦੂਲੋ ਨੇੜੇ ਆਪਣਾ ਸਮਾਂ ਵਿਚਾਰ ਕਰਕੇ
ਪਾਸ ਸੱਦ ਮਹਾਰਾਜ ਪ੍ਰਤਾਪ ਸਿੰਘ ਨੂੰ ਜਾਨਸ਼ੀਨ ਅਪਨੇ ਗਦੀ ਦਾਰ ਕਰਕੇ
ਸ਼ਕਤੀ ਬਖਸ਼ ਦਿੱਤੀ ਬਖਸ਼ੀ ਸਤਿਗੁਰਾਂ ਦੀ ਆਮ ਸੰਗਤਾਂ ਵਿੱਚ ਦ੍ਰਬਾਰ ਕਰਕੇ
ਨਾਮਧਾਰੀਆਂ ਵਿੱਚ ਸੁਣਾਏ ਦਿੱਤਾ ਪੁਤ੍ਰ ਆਪਣੇ ਨੂੰ ਸ਼ਕਤਦਾਰ ਕਰਕੇ
ਸਾਡੀ ਜਗ੍ਹਾ ਮਹਾਰਾਜ ਪ੍ਰਤਾਪ ਸਿੰਘ ਹੈ ਉਚੀ ਸਤਿਗੁਰਾਂ ਕਿਹਾ ਪੁਕਾਰ ਕਰਕੇ
ਮੰਨੇ ਇਨਾਂ ਨੂੰ ਪੰਥ ਹਰਨਾਮ ਸਿੰਘਾ ਸਾਡੀ ਜਗ੍ਹਾ ਉਤੇ ਨਿਸਚਾ ਧਾਰ ਕਰਕੇ

ਜੇਠ ਵਦੀ ਦਸਮੀ ੧੯੯੨ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਭਾਣੇ ਅਨੁਸਾਰ ਪ੍ਰਲੋਕ ਗਵਨ ਕਰਨਾ

ਕੁਝਕ ਹੋਏ ਬੀਮਾਰ ਜਦ ਸਤਿਗੁਰੂ ਥੇ ਸਿੰਘਾਂ ਵੈਦ ਹਕੀਮ ਬੁਲਾਇ ਦਿੱਤੇ
ਸਚੇ ਸਤਿਗੁਰਾਂ ਨੇ ਆਖ ਸੰਗਤਾਂ ਨੂੰ ਸਾਰੇ ਵੈਦ ਹਕੀਮ ਹਟਾਇ ਦਿੱਤੇ
ਜੋਤੀ ਜੋਤ ਸਮੌਣ ਦੇ ਹਾਲ ਸਾਰੇ ਹਫ਼ਤਾ ਪਹਿਲੇ ਹੀ ਗੁਰਾਂ ਬਤਾਇ ਦਿੱਤੇ
ਫਤਹ ਕੌਰ ਨੂੰ ਤੇ ਜੀਉਣ ਕੌਰ ਜੀ ਨੂੰ ਸਾਰੇ ਮਾਮਲੇ ਗੁਰਾਂ ਸਮਝਾਇ ਦਿੱਤੇ
ਤਿੰਨੇ ਪਾਸ ਬਠਾਲ ਕੇ ਸਾਹਿਬ ਜਾਦੇ ਬ੍ਰਹਮ ਗਯਾਨ ਦੇ ਬਚਨ ਸੁਣਾਇ ਦਿੱਤੇ
ਭਜਨ ਕਰਦਿਆਂ ਗੁਰਾਂ ਹਰਨਾਮ ਸਿੰਘਾ ਵਿਚ ਜੋਤ ਦੇ ਜੋਤ ਸਮਾਇ ਦਿੱਤੇ

ਸਤਿਗੁਰ ਹਰੀ ਸਿੰਘ ਜੀ ਦੇ ਉਪਕਾਰ

ਸੰਮਤ ਉਨੀਂ ਸੈ ਚੌਤੀ ਤੇਬਾਹਟ ਤੋੜੀ ਸਚੇ ਸਤਿਗੁਰਾਂ ਨੇ ਠਾਈ ਸਾਲ ਜਾਣੋ
ਨਾਮਧਾਰੀਆਂ ਦੀ ਵਾੜੀ ਹਰੀ ਰਖੀ ਸਿੰਜਦੇ ਰਹੇ ਅੰਮ੍ਰਿਤ ਜਲ ਡਾਲ ਜਾਣੋ
ਪੰਥ ਬਿਖਰੇ ਨੂੰ ਇਕ ਮੁੱਠ ਕੀਤਾ ਤ੍ਰਫ ਸਾਰਿਆਂ ਤੇ ਦੇਖ ਭਾਲ ਜਾਣੋ
ਹਰੀ ਨਾਮ ਹਰ ਦੀ ਬਰਖਾ ਨਾਮ ਰੂਪੀ ਰਹੇ ਬ੍ਰਸਦੇ ਪ੍ਰੇਮ ਦੇ ਨਾਲ ਜਾਣੋ

ਨਿਰਜਲਾ ਇਕਾਦਸੀ ਨੂੰ ਸਤਿਗੁਰਾਂ ਦੇ ਭੋਗਾਂ ਪਰ ਸੰਗਤਾਂ ਨੂੰ ਸੱਦਾ

ਸੋਲਾਂ ਦਿਨਾਂ ਨੂੰ ਨਿਰਜਲਾ ਕਾਦਸੀ ਸੀ, ਸਾਰੇ ਪੰਥ ਨੇ ਏਹੋ ਵਿਚਾਰ ਕੀਤੀ
ਪੌਣੇ ਭੋਗ ਸਤਿਗੁਰਾਂ ਦੇ ਕਾਰਸੀ ਨੂੰ, ਏਹ ਖਬਰ ਸਿੰਘਾਂ ਤਰਫ ਚਾਰ ਕੀਤੀ
ਦੂਰ ਦੂਰ ਫਿਰਕੇ ਨਾਮਧਾਰੀਆਂ ਨੇ, ਸਾਰੇ ਖਬਰ ਮਸ਼ਹੂਰ ਸੰਸਾਰ ਕੀਤੀ
ਭੈਣੀ ਸਾਹਿਬ ਨੂੰ ਆਓ ਹਰਨਾਮ ਸਿੰਘਾ, ਸੰਤ ਖਾਲਸੇ ਨੂੰ ਖਬਰ ਸਾਰ ਕੀਤੀ

ਭਾਰੀ ਸੰਗਤਾਂ ਦੇ ਕੱਠ ਪਰ ਮਾਤਾ ਜੀਵਣ ਕੌਰ ਜੀ ਦੇ ਇੰਤਜ਼ਾਮ

ਓਨੀ ਦਿਨੀ ਮਾਤਾ ਜੀਵਨ ਕੌਰ ਜੀ ਦੇ ਹੱਥ ਵਿਚ ਸੀਗੇ ਕਾਰੋਬਾਰ ਸਾਰੇ
ਭਾਗਵਾਨ ਮਾਤਾ ਬਹੁਤ ਅਕਲ ਵਾਲੀ ਰਿਧ ਸਿਧ ਜੋਦੇ ਤਾਬੇਦਾਰ ਸਾਰੇ
ਭਾਰਾ ਕੱਠ ਹੋਣਾਂ ਏਥੇ ਖਾਲਸੇ ਦਾ ਮਾਤਾ ਮਾਮਲੇ ਲਏ ਵਿਚਾਰ ਸਾਰੇ
ਇੰਤਜਾਮ ਕਰੀਏ ਭਾਰਾ ਬਹੁਤ ਜਲਦੀ ਮਾਤਾ ਸਿੰਘਾਂ ਨੂੰ ਕਹੇ ਪੁਕਾਰ ਸਾਰੇ
ਰਸਤ ਬਸਤ ਘੀ ਵਾਸਤੇ ਤਰਫ ਚਾਰੇ ਦਿਤੇ ਭੇਜ ਮਾਤਾ ਸੇਵਾਦਾਰ ਸਾਰੇ
ਦਿਨਾਂ ਵਿਚ ਕਰ ਲਿਆ ਇੰਤਜਾਮ ਸਾਹਾਭਰਲਏ ਮਾਤਾ ਨੇ ਆਰ ਬੁਖਾਰ ਸਾਰੇ
ਮੈਨੇ ਆਪ ਦੇਖੇ ਲਗੇ ਛਤਨਾਂ ਨੂੰ ਪੀਪੇ ਘਿਉ ਦੇ ਕਈ ਹਜ਼ਾਰ ਸਾਰੇ
ਧਾਮ ਪੁਰੇ ਨਗੀਨਿਓਂ ਖੰਡ ਮਿਸ਼ਰੀ ਡਬੇ ਰੇਲ ਆਏ ਲਗਾਤਾਰ ਸਾਰੇ
ਜਗ੍ਹਾ ਜਗ੍ਹਾ ਕੋਠੇ ਮੰਦਰ ਵੇਹੜਿਆਂ ਮੈਂ ਭਰੇ ਟਸਤ ਦੇ ਪਏ ਅੰਬਾਰ ਸਾਰੇ
ਮਾਤਾ ਸਹਿਬ ਦੀ ਲਿਖਾਂ ਤਾਰੀਫ ਕਿੱਕਣ ਮਾਤਾ ਕੰਮ ਕੀਤੇ ਸਿਫਤਦਾਰ ਸਾਰੇ
ਕਰੀ ਜਿਵੇ ਆਗਤ ਭਾਰਤ ਖਾਲਸੇ ਦੀ ਕਿਵੇ ਲਿਖਾਂ ਵੀਰੋ ਸਮਾਚਾਰ ਸਾਰੇ
ਨੇਕ ਲੈਕ ਮਾਤਾ ਜੀਵਣ ਕੌਰ ਕਰਗੀ ਕਿਤੇ ਨਹੀ ਹੈ ਵਿਚ ਸੰਸਾਰ ਸਾਰੇ
ਬੰਦੋ ਬਸਤ ਕਰਕੇ ਸਿੰਘਾਂ ਸਣੇ ਮਾਤਾ ਕਰਦੇ ਪੰਥ ਦਾ ਬੇ ਇੰਤਜ਼ਾਰ ਸਾਰੇ
ਮੇਲਾ ਪਹੁੰਚਿਆ ਆਣ ਹਰਨਾਮ ਸਿੰਘਾ, ਸਿੰਘ ਚਲੇ ਔਂਦੇ ਬੇਸ਼ੁਮਾਰ ਸਾਰੇ

ਸੰਗਤਾਂ ਦੇ ਬੇਸ਼ੁਮਾਰ ਕੱਠ ਦਾ ਜਿਕਰ

ਕਿਤਨਾ ਕੱਠ ਹੋਇਆ ਏਹ ਮੈ ਲਿਖਾਂ ਕਿੱਕਣ ਏਹ ਤਾਂ ਲਿਖਣ ਤੇ ਬਾਹਰ ਬਜਾਨ ਭਾਰਾ
ਕੇਹੜੇ ਮੁਖ ਸੇ ਕਿਸਤ੍ਰਾਂ ਹਾਲ ਦਸਾਂ ਜਿਵੇਂ ਲੱਗਿਆ ਬੜਾ ਦੀਵਾਨ ਭਾਰਾ
ਭੀੜ ਭਾੜ ਲਖੋਂ ਵੱਧ ਆਨ ਹੋਈ ਲਾਇਆ ਲੋਕਾਂ ਨੇ ਏਹ ਅਨਮਾਨ ਭਾਰਾ
ਦੇਸਾਂ ਦੇਸਾਂ ਦੇ ਸਿੰਘ ਸਰਦਾਰ ਕੂਕੇ ਕਰਦੇ ਸ਼ੋਕ ਮਹਾਰਾਜ ਦਾ ਆਨ ਭਾਰਾ
ਪਗਾਂ ਪਗੜੀਆਂ ਮਾਇਆ ਦੇ ਢੇਰ ਲੱਗੇ ਅਖੀਂ ਦੇਖਿਆ ਮੈ ਦਾਸਤਾਨ ਭਾਰਾ
ਭੈਣੀ ਸਾਹਬ ਅੰਦਰ ਸੰਤ ਖਾਲਸੇ ਦਾ ਕੱਠ ਦੇਖਿਆ ਮੈ ਆਲੀਸ਼ਾਨ ਭਾਰਾ
ਹਰੀ ਸਿੰਘ ਮਹਾਰਾਜ ਦੇ ਭੋਗ ਉਤੇ ਹੋਇਆ ਪੰਥ ਕੱਠਾ ਬਲੀਵਾਨ ਭਾਰਾ
ਚਰਨਾਂ ਉਤੇ ਮਹਾਰਾਜ ਪ੍ਰਤਾਪ ਸਿੰਘ ਦੇ ਹਰੀ ਨਾਮ ਹਰਿ ਸੀਸ ਝੁਕਾਨ ਭਾਰਾ

ਸ੍ਰੀ ੧੦੮ ਅਟੱਲ ਪ੍ਰਤਾਪੀ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਤਰੱਕੀ ਕਰਨੀ

ਗਦੀ ਬੈਠ ਮਹਾਰਾਜ ਪ੍ਰਤਾਪ ਸਿੰਘ ਜੀ ਵਾਧੇ ਕੌਮ ਦੇ ਲੀਏ ਪ੍ਰਚਾਰ ਕਰਦੇ

ਤੁਕੀ ਕਿਵੇਂ ਹੋਵੇ ਨਾਮਧਾਰੀਆਂ ਦੀ ਨਿਗਾ ਅਕਲ ਵਾਲੇ ਤਰਫਚਾਰ ਕਰਦੇ
ਹੁੰਨਰ ਇਲਮ ਵਿਦਯਾ ਬਾਝੋਂ ਪੰਥ ਕੋਈ ਨਹੀ ਉਨਤੀ ਵਿਚ ਸੰਸਾਰ ਕਰਦੇ
ਰਾਜ ਨੀਤ ਲੰਮੀ ਚੌੜੀ ਸੋਚ ਕਰਕੇ ਏਹ ਦਿਲ ਦੇ ਵਿਚ ਵਿਚਾਰ ਕਰਦੇ
ਸੁਲਾ ਕੁਲ ਮਹਾਰਾਜ ਪ੍ਰਤਾਪ ਸਿੰਘ ਜੀ ਕੌਮਾਂ ਸਾਰੀਆਂ ਨਾਲ ਪਿਆਰ ਕਰਦੇ
ਕੌਮਾਂ ਸਾਰੀਆਂ ਨਾਲ ਰਸੂਕ ਕਰਕੇ ਨਾਮਧਾਰੀਆ ਕਾਯਮ ਦੁਬਾਰ ਕਰਦੇ
ਕਈ ਤ੍ਰਾਂ ਤ੍ਰਕੀਬ ਸੇ ਵਿਚ ਦੁਨੀਆਂ ਨਾਮਧਾਰੀਆਂ ਨੂੰ ਰੋਸ਼ਨ ਦਾਰ ਕਰਦੇ
ਕਰਨੇ ਲੀਏ ਮਸ਼ਹੂਰ ਇਸ ਕੌਮ ਨੂੰ ਹੀ ਜਾਰੀ ਆਪਣਾਇਕ ਅਖਬਾਰ ਕਰਦੇ
ਇਲਮ ਵਾਸਤੇ ਖੋਹਲ ਸਕੂਲ ਦਿਤੇ ਨਾਮਧਾਰੀਆਂ ਨੂੰ ਹੁਨਰ ਦਾਰ ਕਰਦੇ
ਮਹਾਰਾਜ ਏਹ ਤੇਜ ਅਕਬਾਲ ਵਾਲੇ ਰਾਜ ਯੋਗ ਦੋਨੋਂ ਸਵੀਕਾਰ ਕਰਦੇ
ਕੌਮ ਰਾਜਸੀ ਕਰੇ ਕੰਟ੍ਰੋਲ ਜੇਹੜਾ ਕੈਮ ਇਕ ਚੰਗਾ ਜਥੇਦਾਰ ਕਰਦੇ
ਕੌਂਸਲ ਅਤੇ ਕਮੇਟੀ ਬਣਾਇ ਅਪਣੀ ਕੌਮ ਕਾਜ ਨੂੰ ਸੋਚ ਵਿਚਾਰ ਕਰਦੇ
ਅਨਾਧੁੰਦ ਸਿਧੇ ਸਾਦੇ ਬੇ ਹਸਾਬੇ ਕੰਮ ਕੁਲ ਹੀ ਸਿਲਸਲੇ ਵਾਰ ਕਰਦੇ
ਕਈ ਗੁਣੀਗਿਆਨੀਭੇਜ ਤ੍ਰਫ ਚਾਰੋਂ ਨਾਮਧਾਰੀਆਂ ਨੂੰ ਸਮਝਦਾਰ ਕਰਦੇ
ਬਿਰਤੀ ਜੋੜਕੇ ਨਾਲ ਪ੍ਰਮਾਤਮਾਂ ਦੇ ਭਜਨ ਸਦਾ ਮਹਾਰਾਜ ਕਰਤਾਰ ਕਰਦੇ
ਕਾਮ, ਕ੍ਰੋਧ, ਮੋਹ,ਲੋਭ ਨੂੰ ਮਾਰ ਏਨ੍ਹਾਂ ਨਹੀਂ ਮੂਲ ਮਹਾਰਾਜ ਹੰਕਾਰ ਕਰਦੇ
ਪੱਕੇ ਬ੍ਰਹਮ ਗਿਆਨੀ ਜੋਤ ਸਤਿਗੁਰਾਂਦੀ ਸਚੇ ਧਰਮਦੇਕੁਲ ਵਿਹਾਰ ਕਰਦੇ
ਬਹੁਤਾ ਲਿਖਾਂ ਕੀ ਹੋਰ ਹਰਨਾਮ ਸਿੰਘਾ ਕੌਮ ਉਨਤੀ ਹਰ ਪਰਕਾਰ ਕਰਦੇ

ਸ੍ਰੀ ਹਜ਼ੂਰ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਪੁੰਨ ਦਾਨ ਤੇ ਇੰਤਜ਼ਾਮ

ਮਹਾਰਾਜ ਵੱਡਿਆਂ ਵਾਂਗੂੰ ਇਨ੍ਹਾਂ ਨੇ ਭੀ ਭੋਗ ਪਾਠ ਅਖੰਡ ਪੁਆਏ ਸੋਹਣੇ
ਧੂਪ ਦੀਪ ਤੇ ਵਰਨੀਆਂ ਨਾਲਭਾਰੇ ਗੁਰੂ ਗ੍ਰੰਥ ਦੇ ਪਾਠ ਪੜ੍ਹਵਾਏ ਸੋਹਣੇ
ਗੱਦੀ ਬੈਠ ਮਹਾਰਾਜ ਨੇ ਅੱਜ ਤੋੜੀ ਲਖੋਂ ਵਰਨੀਆਂ ਜਾਪ ਜਪਾਏ ਸੋਹਣੇ
ਸੂਰ ਬੀਰ ਚੰਗੇ ਬਲੀਵਾਨ ਜੋਧੇ ਨਾਮਧਾਰੀਏ ਨਵੇਂ ਸਜਾਏ ਸੋਹਣੇ
ਨਾਮ ਦਾਨ ਭਗਤੀ ਸ਼ਕਤੀ ਬਖਸ਼ ਕਰਕੇ ਨਾਮਧਾਰੀਏ ਸਿੰਘ ਵਧਾਏ ਸੋਹਣੇ
ਦੈਂਤ ਬੁਧੀਆਂ ਦੇ ਰਿਦੇ ਫੇਰ ਕਰਕੇ ਏਨ੍ਹਾਂ ਦੇਵਤੇ ਲੋਕ ਬਣਾਏ ਸੋਹਣੇ
ਕਮੀਆਂ ਦੂਰ ਕਰਕੇ ਰਸਮਾਂ ਸਾਰੀਆਂ ਚੋਂ ਸਿੱਧੇ ਰਾਹ ਲੋਕੀਂ ਏਨ੍ਹਾਂ ਪਾਏ ਸੋਹਣੇ
ਚਾਰੋਂ ਤਰਫ ਦੌਰੇ ਅਪਨੇ ਆਪ ਕਰਕੇ ਘਾਟੇ ਕੌਮ ਦੇ ਪੂਰੇ ਕਰਾਏ ਸੋਹਣੇ

ਘੜੀਆਂ ਘੰਟਿਆਂ ਦਾ ਵਾਂਗੂੰ ਰਾਜਿਆਂ ਦੇ ਕੈਦੇ ਨਵੇਂ ਹੀ ਏਨ੍ਹਾਂ ਚਲਾਏ ਸੋਹਣੇ
ਉਘੇ ਕਦੇ ਨਾ ਕੂਰੇ ਹਰਨਾਮ ਸਿੰਘਾ ਗੁਪਤ ਸ਼ਕਤ ਦੇ ਜੌਹਰ ਰਖਾਏ ਸੋਹਣੇ

ਸ੍ਰੀ ਹਜ਼ੂਰ ਮਹਾਰਜ ਪ੍ਰਤਾਪ ਸਿੰਘ ਜੀ ਦਾ ਤਪ ਤੇਜ

ਵੱਡਾ ਭਾਗ ਤੇ ਵੱਡਾ ਦਿਮਾਗ ਸੋਹਣਾਂਵਡਾ ਤੇਜ ਪ੍ਰਤਾਪ ਅਕਬਾਲ ਇਨ ਕਾ
ਮਨੋਂ ਤਨੋਂ ਤੇ ਧਨੋਂ ਹਰ ਵਕਤ ਰਹਿੰਦਾਪ੍ਰੇਮ ਬਹੁਤ ਹੀ ਸੰਗਤਾਂਨਾਲ ਇਨ ਕਾ
ਅਖੀਂ ਦੇਖਿਆ ਹਾਲ ਵਿਚਾਰ ਕਰਕੇ ਸਿਫ਼ਤਾਂ ਲੈਕਤਮਾਮ ਖਿਆਲ ਇਨ ਕਾ
ਪੂਰਨਸਾਰੀਆਂ ਵਿਚ ਹਰਨਾਮ ਸਿੰਘਾਕੇਹੜੀ ਸਿਫ਼ਤ ਸੇ ਲਿਖਾਂ ਮੈ ਹਾਲ ਇਨ ਕਾ

ਨਾਮਧਾਰੀ ਪੰਥ ਦੀ ਦੁਨੀਆਂ ਉਤੇ ਮਸ਼ਹੂਰੀ

ਦੁਨੀਆਂ ਵਿਚ ਮਹਾਰਾਜ ਪ੍ਰਤਾਪ ਸਿੰਘਨੇ ਨਾਮਧਾਰੀਆ ਕੌਮ ਮਸ਼ਹੂਰ ਕੀਤੀ
ਤ੍ਰਾਰੀਖ ਅਖਬਾਰਾਂ ਨੇ ਦੇਸ਼ ਅੰਦਰ ਨਾਮਧਾਰੀਆਂ ਸਿਫਤ ਜ਼ਰੂਰ ਕੀਤੀ
ਉਲਥੇ ਸਾਡੇ ਅਖਬਾਰਾਂ ਦੇ ਕਰੇ ਲੋਕਾਂ ਜਿਨ੍ਹਾਂ ਜਾ ਮਸ਼ਹੂਰੀ ਦੂਰ ਦੂਰ ਕੀਤੀ
ਹੈ ਤੂਰਕੀ ਅਖਬਾਰ ਹਰਨਾਮ ਸਿੰਘਾ ਜੀਨੇ ਕੌਮ ਨਿਹਾਲ ਭਰਪੂਰ ਕੀਤੀ

ਸ੍ਰੀ ਸਰਬ ਉਪਮਾ ਜੋਗ ਮਹਾਰਾਜ ਗੁਰਦਯਾਲ ਸਿੰਘ ਜੀ

ਹਰੀ ਸਿੰਘ ਮਹਾਰਾਜ ਦੇ ਪੁਤ ਛੋਟੇ ਨਾਮ ਜਿਨ੍ਹਾਂ ਦਾ ਸਿੰਘ ਗੁਰਦਯਾਲ ਵੀਰੋ
ਬਲੀ ਬੀਰ ਬਾਂਕੇ ਪਰਸੁਆਰਥੀ ਸੇ ਕੌਮੀ ਜਿਨਾਂ ਦੇ ਬਹੁਤ ਥੇ ਖਯਾਲ ਵੀਰੋ
ਜਤੀ ਸਤੀ ਤਪੀਏ ਭਾਰੇ ਬ੍ਰਹਮਗਯਾਨੀਪੱਕੇ ਸਿੰਘ ਸਿਦਕੀ ਗੁਰੂ ਲਾਲ ਵੀਰੋ
ਕੱਦ ਏਸ ਮਹਾਰਾਜ ਦਾ ਸਰੂਵਰਗਾ ਬਹੁਤ ਖ਼ੂਬ ਸੂਰਤ ਨੌ ਨਿਹਾਲ ਵੀਰੋ
ਉਨਤੀਕਰਨਖਾਤਰਨਾਮਧਾਰੀਆਂਦੀਏਨਾ ਬਹੁਤ ਭਾਰੀ ਘਾਲੀਘਾਲ ਵੀਰੋ
ਸੱਦ ਲਏ ਕ੍ਰਤਾਰ ਨੇ ਬਹੁਤ ਜਲਦੀਬਖਸ਼ੀ ਉਮਰ ਨਾ ਪੁਰਖ ਅਕਾਲ ਵੀਰੋ
ਵਿੱਛੜ ਗਏ ਦੂਲੋ ਬੇਵਕਤ ਸਾਤੋਂ ਹੋਏ ਗੁਜਰਿਆਂ ਨੂੰ ਪੰਜ ਸਾਲ ਵੀਰੋ
ਜੀਵਨ ਇਨ੍ਹਾਂਦਾ ਕੱਲਾਹਰਨਾਮਸਿੰਘਾ ਲਿਖੂੰਸਵਾਂਨਉਮਰੀਸਾਰਾ ਹਾਲ ਵੀਰੋ

ਸ੍ਰੀ ਸਰਬ ਗੁਣ ਲਾਯਕ ਮਹਾਰਾਜ ਨਿਹਾਲ ਸਿੰਘ ਜੀ

ਛੋਟੇ ਭਾਈ ਮਹਾਰਾਜ ਪ੍ਰਤਾਪ ਸਿੰਘ ਦੇ ਅਕਲਸ਼ਕਲ ਵਾਲੇ ਬ੍ਰਕਤਦਾਰਸਾਰੇ
ਮਹਾਰਾਜ ਨਿਹਾਲ ਸਿੰਘ ਨਾਮ ਜਿਨਕਾ ਹੈਨ ਜਾਣਦੇ ਲੋਕਸੰਸਾਰਸਾਰੇ
ਰਹਿੰਦੇ ਵਿਚ ਲਹੌਰ ਨੇ ਬਹੁਤ ਦਿਨ ਤੇ ਕਰਦੇ ਆਪਣਾਵਣਜ ਬਪਾਰ ਸਾਰੇ
ਕਰਦੇ ਹੈਨ ਸੌਦਾਗਰੀ ਘੋੜਿਆਂ ਦੀ ਏਸੇ ਕੰਮ ਮੈ ਬਹੁਤ ਹੁਸ਼ਯਾਰ ਸਾਰੇ

ਰਾਜ ਜੋਗ ਮਹਾਰਾਜ ਏਹ ਮਾਣਦੇ ਨੇ ਦਿਨ ਰਾਜਿਆਂ ਵਾਂਗ ਗੁਜਾਰ ਸਾਰੇ
ਕੌਮੀ ਖਯਾਲ ਹਮਦਰਦ ਇਨਸਾਨ ਦੇ ਨੇ ਭਾਰਤ ਮਾਤਾ ਦੇ ਨਾਲ ਪਯਾਰਸਾਰੇ
ਭਾਰਤ ਭੂਮ ਦੇ ਨਾਲ ਪਿਯਾਰ ਕਰਦੇ ਖੁਸ਼ੀ ਖੁਸ਼ੀ ਹੋਏ ਗ੍ਰਿਫਤਾਰ ਸਾਰੇ
ਨੇਸ਼ੀਨਲ ਮਹਾਰਾਜਨਿਹਾਲਸਿੰਘ ਦੀ ਲਿਖਦੇਬਹੁਤ ਤਾਰੀਫ ਅਖਬਾਰ ਸਾਰੇ
ਭਾਰਤ ਵਰਸ਼ ਦੇ ਲੀਡ੍ਰਾਂ ਵਿਚ ਇਨਕਾਬਹੁਤ ਮਾਂਨ ਕਰਦੇ ਕਦਰਦਾਰ ਸਾਰੇ
ਤਵਾਰੀਖਾਂ ਦੇ ਵਚ ਹਰਨਾਮ ਸਿੰਘਾ ਲਿਖੇ ਗਏ ਇਨਕੇ ਸਮਾਚਾਰ ਸਾਰੇ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਮੈਹਲ ਸੀ ਸਰਬ ਸਿਫਤਾਂ ਯੋਗ ਮਾਤਾ ਜੀਵਨ ਕੌਰ ਜੀ

ਭਾਰੇ ਭਾਗ ਵਾਲੀ ਜੀਵਨਕੌਰ ਮਾਤਾ ਰਿਧਸਿਧ ਵਾਲੀ ਬਰਕਤਵਾਨ ਭਾਰੀ
ਕਰਦੀਬਹੁਤਆਗਤਭਾਗਤਖਾਲਸੇਦੀਬੜੀਸਮਝ ਵਾਲੀ ਅਕਲਵਾਨ ਭਾਰੀ
ਮਾਈ ਸਿਦਕ ਭਰੋਸੇ ਦਾ ਪੂਤਲਾ ਹੈ ਰੱਬੀ ਸਕਤ ਵਾਲੀ ਕਲਾਵਾਨ ਭਾਰੀ
ਹਰੀ ਸਿੰਘ ਮਹਾਰਾਜ ਦੇਮੈਹਲਜਾਣੇ ਜਾਣੇ ਕੁਲਜਹਾਨ ਦਇਆਵਾਨ ਭਾਰੀ
ਇਹੋ ਸੰਗਤਾਂ ਦੀ ਰੱਬ ਰੂਪ ਮਾਤਾ ਮਾਤ ਗੂਜਰੀ ਵਾਂਗ ਸ਼ਕਤਵਾਨ ਭਾਰੀ
ਜਗਤਮਾਤ ਏਹ ਪੂਜ ਹਰਨਾਮ ਸਿੰਘਾ ਸਿਫਤਾਂ ਲੈਕ ਤਮਾਮ ਜਹਾਨ ਭਾਰੀ

ਸਤਿਗੁਰ ਰਾਮ ਸਿੰਘ ਜੀ ਦੇ ਚਰਨਾਂ ਨਾਲ ਪ੍ਰੀਤ ਕਰਨ ਵਾਲੇ ਸ਼ਰਧਾਲੂ ਨਾਮਧਾਰੀ ਵੀਰਾਂ ਦੀਆਂ ਏਸ ਗ੍ਰੰਥ ਤਿਆਰ ਕਰੌਣ ਬਾਬਤ ਅਨਹਦ ਕੋਸ਼ਸ਼ਾਂ

ਏਸ ਗ੍ਰੰਥ ਰਚਣੇ ਬਾਬਤ ਨਾਮਧਾਰੀ ਕੈਂਹਦੇ ਰਹੇ ਵੀਰਨ ਬਹੁਤੀ ਵਾਰ ਮੈਨੂੰ
ਰਿਆਸਤ ਨਾਹਣ ਜੰਡਾਲੀ ਜਲੰਧਰਾਂ ਤੋਂ ਰੈਪੁਰ ਡਬਯਾਂ ਦੇ ਰਿਸਤੇਦਾਰ ਮੈਨੂੰ
ਸੰਗਤ ਦਿੱਲੀ ਦੀ ਨੇ ਰੋਜ ੨ ਆਰੇ ਬਹੁਤ ਕਿਹਾ ਭਾਰਾ ਪ੍ਰੇਮ ਧਾਰ ਮੈਨੂੰ
ਬਿਸ਼ਨ ਸਿੰਘ ਪ੍ਰੇਮੀ ਵਡਾ ਵੀਰ ਸਾਡਾ ਹਰਦਮ ਆਖਦਾ ਰਿਹਾ ਉਚਾਰ ਮੈਨੂੰ
ਸਿਦਕੀ ਬਲੀ ਪ੍ਰੇਮੀ ਸਤਿਜੁਗ ਪ੍ਰੈਸਵਾਲੇ ਕਿਹਾ ਸਿੰਘਬਲਵੰਤ ਸਰਦਾਰ ਮੈਨੂੰ
ਨਾਂ ਮੈ ਲੈਕਏਨਾਂ ਨਾਂਮੈਗੁਣੀਗਿਆਨੀ ਜਿਨਾਵੀਰਸਮਝਣ ਇਲਮ ਦਾਰ ਮੈਨੂੰ
ਬਹੁਤਮਿਹਨਤਕਰਕੇਲਿਖਯਾਗਿਆਪੁਸਤਕਜਿਵੇਂਸਤਿਗੁਰਾਂਦੀਆਚਿਤਾਰਮੈਨੂੰ
ਲ਼ਿਖ ਦਿਤਾ ਪ੍ਰਸੰਗ ਹਰਨਾਮ ਸਿੰਘਾ ਕਰਨਾ ਔਂਦਾ ਥਾ ਜਿਵੇਂ ਤਿਆਰ ਮੈਨੂੰ

ਕਵੀਸ਼ਰ ਪਰ ਸਤਿਗੁਰਾਂ ਦੀਆਂ ਖੁਸ਼ੀਆਂ

ਸਾਡਾ ਪਿੰਡ ਬਗੁਲੀ ਜਿਲਾ ਲੁਦੇਹਾਨਾਂ ਸੈਂਚ ਗੋਤ ਸਾਡਾ ਬਲੀਵਾਨ ਜਾਣੋ
ਸਿੱਖੀ ਚਲੀ ਔਂਦੀ ਸਾਡੇ ਮੁਢ ਤੋਂ ਹੀ ਸ਼ਸਤ੍ਰ ਧਾਰੀਆਂ ਦਾ ਖਾਨ ਦਾਨ ਜਾਣੋ

ਸਾਡੇ ਪਿਤਾ ਤਾਏ ਚਾਚੇ ਬਾਬਿਆਂਨੇ ਅੰਮ੍ਰਿਤ ਸਤਿਗੁਰਾਂ ਤੇ ਕੀਤਾ ਪਾਨ ਜਾਣੋ
ਹੋਏ ਪਿਤਾ ਸਾਡੇ ਨਾਮਧਾਰੀਆਂ ਤੇ ਮਨੋ ਤਨੋ ਤੇ ਧਨੋ ਕੁਰਬਾਨ ਜਾਣੋ
ਹਰੀ ਸਿੰਘ ਮਹਾਰਾਜ ਪਰ ਪਿਤਾ ਜੀ ਦੇ ਵਿਕੇ ਪਏ ਥੇ ਪ੍ਰਾਨ ਤੇ ਜਾਨ ਜਾਣੋ
ਮਹਾਰਾਜ ਜੀ ਭੀ ਮੇਰੇ ਪਿਤਾ ਉਤੇ ਸੀਗੇ ਬਹੁਤ ਭਾਰੀ ਮੇਹਰਬਾਨ ਜਾਣੋ
ਬਾਤ ਉਲਟ ਦੇ ਨਹੀਂ ਥੇ ਪਿਤਾ ਜੀ ਦੀ ਹਰੀ ਸਿੰਘ ਜੀ ਰੂਪ ਭਗਵਾਨ ਜਾਣੋ
ਲੰਗ੍ਰ ਪਾਇਤੀ ਕੁਲ ਜੈਦਾਤ ਸਾਰੀ ਸਾਡੇ ਪਿਤਾ ਦਾਨੀ ਧਰਮ ਵਾਨ ਜਾਣੋ
ਹਰੀ ਸਿੰਘ ਮਹਾਰਾਜ ਨੇ ਬਚਨ ਕੀਤਾ ਥੋੜੀ ਕੈਮ ਜੈਦਾਤ ਜਹਾਨ ਜਾਣੋ
ਬਚਨ ਫਲੇ ਫੁਲੇ ਪਿਤਾ ਜਿਉਂਦਿਯਾ ਤੇ ਜੈਦਾਤ ਪਹੁੰਚੀ ਫੇਰ ਆਨ ਜਾਣੋ
ਅਜ ਕਲ ਮਹਾਰਾਜ ਪ੍ਰਤਾਪ ਸਿੰਘ ਜੀ ਚੰਗਾ ਰਖਦੇ ਨੇ ਸਾਡਾ ਮਾਨ ਜਾਣੋ
ਬਾਤਾਂ ਪਿਛਲੀਆਂ ਅਗਲੀਆਂ ਯਾਦ ਕਰਕੇ ਬਹੁਤ ਸੋਚਦੇ ਹੈਂ ਬੁਧਵਾਨ ਜਾਣੋ
ਜਾਹਰ ਗੁਪਤਮਦਤਦਿੰਦੇ ਸਦਾ ਰੈਹੰਦੇ ਰਖਦੇ ਵੱਲ ਸਾਡੇਚੰਗਾ ਧਿਆਨ ਜਾਣੋ
ਮੇਰੇ ਚਾਰ ਮੁਕੱਦਮੇ ਵਾਰ ਇਕੋ ਫਤੇ ਕਰੇ ਏਨਾਂ ਕਲਾਵਾਨ ਜਾਣੋ
ਖਤ੍ਰਨਾਕ ਭਾਰੇ ਉਤੇ ਜੁਲਮ ਸਾਡੇ ਕੀਤੇ ਦੂਰ ਏਨਾਂ ਸ਼ਕਤਵਾਨ ਜਾਣੋ
ਕਰੜੇ ਵਖਤ ਮੈਨੂੰ ਮਦਤ ਰਹੇ ਦਿੰਦੇ ਸਮਝਿਆ ਨਹੀਂ ਮੈ ਸ਼ਖਸ ਨਿਦਾਨ ਜਾਣੋ
ਕਰਕੇ ਯਾਦ ਔਖੇ ਵੇਲੇ ਨਾਮ ਲੈ ਲੈ ਕਰਦਾ ਰਿਹਾ ਐਵੇਂ ਇਮਤਹਾਨ ਜਾਣੋ
ਕਰੀ ਖੋਰ ਮੈ ਰਿਹਾ ਹਰਨਾਮ ਸਿੰਘਾ ਜਾਨਿਆ ਨਹੀਂ ਮੈਂ ਕੋਈ ਐਹਸਾਨ ਜਾਣੋ

### ਕਵੀਸ਼ਰ ਦਾ ਖਾਨ ਦਾਨ

ਵੱਡਾ ਤਾਇਆਸਰਦਾਰਵਜ਼ੀਰਸਿੰਘਜੀ ਵੱਡਾਸਤਿਗੁਰਾਂਦਾਸੇਵਾਦਾਰ ਹੋਇਆ
ਅਤਰ ਸਿੰਘਛੋਟਾਤਾਇਆ ਅਸਾਂ ਦਾ ਜੋਭਾਰੀਸਤਿਗੁਰਾਂਦਾਤਾਬੇਦਾਰ ਹੋਇਆ
ਜੁੱਧ ਸਿੰਘ ਸਾਡਾ ਪਿਤਾ ਜੋਸ਼ ਵਾਲਾ ਬਲੀ ਬੀਰ ਬਾਂਕਾ ਖੜਕੇ ਦਾਰ ਹੋਇਆ
ਪਹਿਲੇਰਿਹਾਤਾਬੇਸਤਿਗੁਰਰਾਮਸਿੰਘਦੇਲੱਖਾਸਿੰਘਦਾਖਾਸਮੁਖਤਿਆਰਹੋਇਆ
ਪਿਛੋਂ ਕੋਲ ਰਿਹਾਸਤਿਗੁਰਹਰੀ ਸਿੰਘ ਦੇਮਨੋਂ ਤਨੋਂ ਤੇ ਧਨ ਨਿਸਾਰ ਹੋਇਆ
ਸਾਡੀ ਮਾਤਾਮਹਿਤਾਬਕੋਰਭਗਤਨੀ ਸੀ ਜਿਸਤੇਮਿੰਟ ਨ ਰੱਬ ਵਿਸਾਰ ਹੋਇਆ
ਗੁਰਮੁਖਸਿੰਘਵਡਾਵੀਰਅਸਾਂਦਾਜੋਪੱਕਾਖਾਲਸਾਤਿਆਰਬਰਤਿਆਰ ਹੋਇਆ
ਬਿਸ਼ਨਸਿੰਘਵਿਚਲੇਵੀਰਅਸਾਂਦੇਨੂੰਚਰਨਾਸਤਿਗੁਰਾਂ ਨਾਲ ਪਿਆਰ ਹੋਇਆ
ਮੇਰੇ ਉਤੇ ਭੀ ਸ਼ੁਰੂ ਤੋਂ ਅਜ ਤੋੜੀ ਖੁਸ਼ੀ ਸਤਿਗੁਰੂ ਜੀ ਮੇਹਰ ਧਾਰ ਹੋਇਆ

ਭੇੜਾਖਜ਼ਾਲਇਸਦਾਸਹਰਨਾਮਸਿੰਘਦਾਅਦਲਬਦਲਐਵੇਂ ਕਈਵਾਰਹੋਇਆ

ਦਾਸ ਦੇ ਰਚਤ ਹੋਰ ਪੁਸਤਕ

ਹੀਰੇ ਹਿੰਦ ਆਦਕ ਪੁਸਤਕਕਈ ਰਚਕੇਐਵੇਂਮੁਫਤਮੈਨੇਦਿਤੇਗਾਲ ਪਹਿਲਾਂ
ਫਲ ਨਹੀਂ ਪਾਇਆ ਬੂਟੇ ਕਿਸੇ ਦਾ ਭੀ ਲਹੂ ਡੋਲਕੇ ਲਏ ਜੋ ਪਾਲ ਪਹਿਲਾਂ
ਖੂਨ ਖਾਲਸਾ ਲਹਿਰ ਅਕਾਲੀਆਂ ਦੀ ਛਪੇ ਅਜ ਤੋਂ ਪੰਦਰਾਂਸਾਲ ਪਹਿਲਾਂ
'ਨਿਰਭੈ ਅਕਾਲੀ' ਹੈ ਨਾਮ ਜਿਸਦਾ ਫੂਲਾ ਸਿੰਘ ਦਾਲਿਖਜ਼ਾਹਾਲ ਪਹਿਲਾਂ
ਤਵਾਰੀਖ ਲਿਖੀ ਗੁਰਦੁਆਰਿਆਂ ਦੀਇਤਹਾਸਾਂ ਚੋਂ ਹਾਲਨਿਕਾਲ ਪਹਿਲਾਂ
ਕਿਸਾ ਇਕ ਮੈਂ ਹੁਸਨ ਕਟਾਰਲਿਖਿਐਲਿਖੀਫੇਰਸੋਹਣੀ ਮਹੀਵਾਲ ਪਹਿਲਾਂ
ਪੁਸਤਕ ਤਾਜ ਦਿਲੀ ਪਿਛੋਂ ਲਿਖੀਮੈਨੇਪ੍ਰਿਥੀਰਾਜ ਜੀਦੇਹਾਲਚਾਲ ਪਹਿਲਾਂ
ਦਸ ਰਚੇ ਗ੍ਰੰਥ ਹਰਨਾਮ ਸਿੰਘਾ ਫੈਦਾ ਜਿਨਾਂ ਤੇ ਲਿਐ ਉਠਾਲ ਪਹਿਲਾਂ

ਗ੍ਰੰਥ ਕਰਤਾ ਦੀ ਅਰਜ

ਹਥ ਜੋੜਕੇ ਦਾਸ ਦੀ ਬੇਨਤੀ ਹੈ ਭੁਲੇ ਨਹੀ ਇਸਨੂੰ ਸਜਣ ਯਾਰ ਕੋਈ
ਬਹੁਤਮਿਹਨ੍ਤਕਰਕੇਪੁਸਤਕਤਿਆਰ ਕੀਤਾਲਾਮਹੀਨਿਆਂਤੇ ਲਗਾਤਾਰ ਕੋਈ
ਇਸ ਗ੍ਰੰਥ ਦੇਛਾਪਨੇ ਵੇਚਨੇ ਦਾਂ ਰਖਦਾ ਨਹੀਂ ਹੈਵੀਰਅਖਤਿਆਰ ਕੋਈ
ਏਹ ਦੇ ਹੱਕ ਮੁਸੰਨਫੀ ਕੋਲ ਸਾਡੇ ਹੱਕ ਤਲਫ ਨ ਕਰੇ ਸਰਦਾਰ ਕੋਈ
ਭੰਨ ਤੋੜ ਕਰਕੇ ਗ੍ਰੰਥ ਨਹੀਂ ਛਾਪੇ ਕਿਸੇ ਇਲਮ ਅੰਦਰ ਲੋਭ ਦਾਰ ਕੋਈ
ਓਹ ਲੈਣ ਮੰਗਾਇ ਹਰਨਾਮ ਸਿੰਘ ਤੇ ਜੇਕੂ ਗ੍ਰੰਥ ਦੀ ਕਰੇ ਦਰਕਾਰ ਕੋਈ

ਦੋਹਰਾ
ਉੱਨੀਂ ਸੌਦਾ ਕਾਨਵਾਂ ਸੰਮਤਬਿਕ੍ਰਮ ਜੀਤ।
ਮਾਘਮਹੀਨੇਗ੍ਰੰਥਇਹਹੋਇਆਪੂਰਨ ਮੀਤ।

ਦਸਖਤ..............

ਦਾਸ

ਹਰਨਾਮ ਸਿੰਘ(ਸ੍ਵੈਚ ਗ੍ਰੰਥ ਕਰਤਾ)

# ਏਸ ਗ੍ਰੰਥ ਦੇ ਪੜ੍ਹਨ ਦਾ ਭਾਰੀ ਮਹਾਤਮ

ਸਤਿਗੁਰ ਰਾਮ ਸਿੰਘ ਤੇ ਸੰਤ ਖਾਲਸੇ ਦਾ,
ਪੜ੍ਹ ਹਾਲ ਸੱਜਣ ਨਿਸਚਾ ਧਾਰ ਜੇਹੜਾ ॥
ਓਹ ਜੂੰਨ ਚੁਰਾਸੀ ਮੈਂ ਪਵੇਗਾ ਨਾ,
ਏਸ ਗ੍ਰੰਥ ਸੇ ਕਰੂ ਪਿਆਰ ਜੇਹੜਾ ॥
ਨੌ ਨਿਧਾਂ ਠਾਰਾਂ ਸਿਧਾਂ ਬਖਸ਼ ਦੇਊ,
ਸ਼ਕਤ ਭਗਤ ਦਾ ਗੁਰੂ ਭੰਡਾਰ ਜੇਹੜਾ ॥
ਮੂੰਹ ਮੰਗੀ ਮੁਰਾਦ ਓਹ ਵੀਰ ਪਾਵੇ,
ਏਸ ਗ੍ਰੰਥ ਦੇ ਵਾਚਣੇਹਾਰ ਜੇਹੜਾ ॥
ਪੜ੍ਹਨ ਵਾਲਿਆਂ ਨੂੰ ਫਲ ਚਾਰ ਬਖਸ਼ੂ,
ਰਾਮ ਸਿੰਘ ਜੀ ਗੁਰੂ ਕਰਤਾਰ ਜੇਹੜਾ ॥
ਹਰ ਕੰਮ ਮੈਂ ਫਤੇ ਹਰਨਾਮ ਸਿੰਘਾ,
ਦੇਊ ਬਾਰ੍ਹਵਾਂ ਗੁਰੂ ਅਵਤਾਰ ਜੇਹੜਾ ॥

 